# ਆਦਰਸ਼ਕ ਗੁਰਦੁਆਰਾ ਪ੍ਰਬੰਧ

ਹਰਿਭਜਨ ਸਿੰਘ (ਭਾਈ ਸਾਹਿਬ)*

## 1) *ਗੁਰਬਾਣੀ, ਸੰਗਤ ਤੇ ਧਰਮਸਾਲ*

ਸ੍ਰੀ ਗੁਰੂ ਨਾਨਕ ਦੇਵ ਜੀ, ਅਥਵਾ, ਉਨ੍ਹਾਂ ਦੀ ਜੋਤ,ਬਾਕੀ ਗੁਰੂ ਸਾਹਿਬਾਨ, ਪ੍ਰਭੂ ਨਾਲ ਸਦਾ ਇੱਕ ਸੁਰ ਹੋ ਵਿਚਰੇ। ਐਸੀ ਉਨਮਨੀ ਅਵਸਥਾ ਵਿੱਚ, "ਸਗਲੀ ਚਿੰਤ" ਮਿਟਾ ਦੇਣ ਵਾਲੀ, ਜੋ 'ਧੁਰ ਕੀ ਬਾਣੀ' ਆਈ, ਉਸ ਦੇ ਪਠਨ ਪਾਠ ਤੇ ਵਿਚਾਰ ਲਈ ਸੰਗਤਾਂ ਕਾਇਮ ਹੋਈਆਂ। ਸੰਗਤਾਂ ਦੇ ਮਿਲ ਬੈਠਣ ਲਈ ਕਿਸੇ ਸਾਂਝੇ ਅਸਥਾਨ ਦੀ ਲੋੜ ਪਈ, ਜਿਸ ਨੂੰ ਧਰਮਸਾਲ ਅਥਵਾ ਗੁਰਦੁਆਰੇ ਦੀ ਸੰਗਿਆ ਦਿੱਤੀ ਗਈ। ਸੋ, ਇਸ ਤਰ੍ਹਾਂ, ਗੁਰਬਾਣੀ, ਸੰਗਤ ਤੇ ਧਰਮਸਾਲ (ਧਰਮ ਦਾ ਘਰ, ਗੁਰਦੁਆਰਾ) ਆਪੋ ਵਿੱਚਦੀ ਅਨਿੱਖੜਵੇਂ ਤੇ ਸਾਂਝੇ ਹਨ, ਅਤੇ ਇਹਨਾਂ ਤਿੰਨਾਂ ਦੀ ਸਹੀ ਵਰਤੋਂ, ਵਿਹਾਰ ਤੇ ਸੁਮੇਲ ਵਿੱਚ ਹੀ, ਸਿੱਖ-ਜਗਤ ਅਥਵਾ ਸਮੱਸਤ ਸੰਸਾਰ ਦੀ ਕਲਿਆਣ ਅਤੇ ਜੀਵਨ-ਮਨੋਰਥ ਦੀ ਲਖਤਾ ਦਾ ਭੇਦ ਬੰਦ ਹੈ। ਇਹ ਦਰੁਸਤ ਹੈ ਕਿ "ਜਿਥੈ ਜਾਇ ਬਹੈ ਮੇਰਾ ਸਤਿਗੁਰੂ, ਸੋ ਥਾਨੁ ਸੁਹਾਵਾ ਰਾਮਰਾਜੇ" ਦੇ ਗੁਰਵਾਕ ਅਨੁਸਾਰ, ਜਿਨ੍ਹਾਂ ਅਸਥਾਨਾਂ ਨੂੰ ਗੁਰੂ-ਛੋਹ ਪ੍ਰਾਪਤ ਹੋਈ ਜਾਂ ਜਿੱਥੇ ਇਤਿਹਾਸਕ ਘਟਨਾਵਾਂ ਘੱਟੀਆਂ, ਉਹਨੀਂ ਥਾਂਈਂ ਬਣੇ ਗੁਰਦੁਆਰੇ ਸਿੱਖਾਂ ਲਈ ਵਿਸ਼ੇਸ਼ ਮਹੱਤਤਾ ਰੱਖਦੇ ਹਨ, ਪਰ ਹੋਰਨੀਂ ਥਾਂਈਂ ਉਸਰੇ ਸਿੱਖ ਧਰਮ-ਅਸਥਾਨ ਵੀ ਪੂਰਨ ਸ਼ਰਧਾ ਤੇ ਸਤਿਕਾਰ ਦੇ ਹੱਕਦਾਰ ਹਨ। ਭਾਈ ਗੁਰਦਾਸ ਜੀ ਨੇ ਤਾਂ ਸਿੱਖ ਨੂੰ ਤਾਕੀਦ ਕੀਤੀ ਹੈ ਕਿ ਉਹ ਆਪਣੇ ਘਰ ਨੂੰ, ਗੁਰੂ ਦੀ ਧਰਮਸਾਲ ਸਮਝੇ, ਪ੍ਰਾਣੀ ਮਾਤਰ ਨਾਲ ਗੁਣਾਂ ਦੀ ਸਾਂਝ ਕਰੇ ਅਤੇ ਵੰਡ ਛਕੇ। ਵੈਸੇ, "ਸ੍ਰੀ ਹਰਿਮੰਦਰ ਸਾਹਿਬ", ਅੰਮ੍ਰਿਤਸਰ, ਗੁਰੂ ਨਾਨਕ ਮਿਸ਼ਨ ਅਨੁਕੂਲ, ਬਾਕਾਇਦਾ ਵਿਉਂਤੀ ਤੇ ਬਣਾਈ ਕੇਂਦਰੀ ਧਰਮਸਾਲ ਹੈ, ਜੋ ਮਨੁੱਖ ਮਾਤਰ ਨੂੰ, ਇੱਕ ਸਮਾਨ 'ਜੀ ਆਇਆਂ' ਆਖਦੀ ਅਤੇ ਸਮਾਨਤਾ, ਤੇ ਮਾਨਵਤਾ ਦਾ ਉਪਦੇਸ਼ ਦਿੰਦੀ ਹੈ।

ਇਸ ਤਿੰਨ-ਪੱਖੀ ਅਤੁੱਟ ਸਾਂਝ ਨੂੰ ਪੂਰੀ ਗੰਭੀਰਤਾ ਨਾਲ ਵੀਚਾਰਿਆਂ, ਇਹ ਹਕ਼ੀਕ਼ਤ ਸੂਰਜਵੱਤ ਸਪੱਸ਼ਟ ਹੋ ਜਾਂਦੀ ਹੈ ਕਿ ਜੇ "ਗੁਰਬਾਣੀ, ਸੰਗਤ ਤੇ ਧਰਮਸਾਲ" ਦੇ ਮੇਲ ਤੋਂ, ਪੂਰਨ ਮਨੁੱਖ — ਖਾਲਸੇ — ਦੀ ਘਾੜਤ, ਨਹੀਂ ਘੜੀਂਦੀ, ਤਾਂ ਕਸਰ ਸੰਗਤ ਦੀ ਮਾਨਸਕ ਅਵਸਥਾ ਤੇ ਧਰਮਸਾਲ ਦੀ ਮਾਨ-ਮਰਯਾਦਾ, ਰਹੁਰੀਤ ਅਤੇ ਵਾਤਾਵਰਣ ਵਿੱਚ ਹੀ ਹੋ ਸਕਦੀ ਹੈ; ਧੁਰੋਂ ਆਈ ਗੁਰਬਾਣੀ ਤਾਂ ਸਦਾ ਹੀ ਸੁਖਦਾਈ ਤੇ ਨਿਰਮਲ ਗਿਆਨ ਦਾ ਅਮਰ ਤੇ ਅਮੁੱਕ ਭੰਡਾਰ ਹੈ। "ਸ੍ਰੀ ਗੁਰੂ ਅਰਜੁਨ ਦੇਵ ਜੀ" ਦੇ ਆਸ਼ੇ ਦੀ ਆਦਰਸ਼ਕ 'ਸੱਚ-ਧਰਮਸ਼ਾਲ', ਜਿਸ ਦੀ ਸੇਵਾ ਸੰਭਾਲ ਲਈ ਉਹ ਪ੍ਰਮਾਤਮਾ ਅੱਗੇ, ਆਪ ਤਰਲਾ ਮਾਰਦੇ ਹਨ, ਐਸੀ ਹੀ ਹੋ ਸਕਦੀ ਹੈ :

1) "ਘਰ-ਘਰ ਅੰਦਰ ਧਰਮਸ਼ਾਲ, ਹੋਵੈ ਕੀਰਤਨ ਸਦਾ ਵਸੋਆ।" (ਵਾਰ 1, ਭਾ. ਗੁਰਦਾਸ)

2) "ਮੈ ਬਧੀ ਸਚੁ ਧਰਮਸਾਲ ਹੈ। ਗੁਰ ਸਿਖਾ ਲਹਦਾ ਭਾਲਿ ਕੈ।
ਪੈਰ ਧੋਵਾ ਪਖਾ ਫੇਰਦਾ, ਤਿਸੁ ਨਿਵਿ ਨਿਵਿ ਲਗਾ ਪਾਇ ਜੀਉ।" (ਪੰਨਾ 73)
ਤਥਾ : "ਮੋਹਿ ਨਿਰਗੁਣ ਦਿਚੈ ਥਾਉ, ਸੰਤ ਧਰਮਸਾਲੀਐ।" (ਪੰਨਾ 518)

ਫੇਰ, ਗੁਰਦੁਆਰੇ ਅਥਵਾ ਧਰਮਸਾਲ ਵਿੱਚ ਹਾਜ਼ਰ ਹੋ ਕੇ ਸਿੱਖਾਂ ਦਾ ਕਰਤੱਵ ਕੀ ਹੋਵੇ ? ਗੁਰਬਾਣੀ ਇਉਂ ਸੇਧ ਬਖਸ਼ਦੀ ਹੈ :

* ਪ੍ਰਿੰ:, 1186, ਸੈਕਟਰ 18-ਸੀ, ਚੰਡੀਗੜ੍ਹ.

"ਗੁਰਦੁਆਰੈ ਹਰਿ ਕੀਰਤਨੁ ਸੁਣੀਐ ॥ ਸਤਿਗੁਰੁ ਭੇਟਿ ਹਰਿ ਜਸੁ ਮੁਖਿ ਭਣੀਐ ॥
ਕਲਿ ਕਲੇਸ ਮਿਟਾਏ ਸਤਿਗੁਰੁ, ਹਰਿ ਦਰਗਹ ਦੇਵੈ ਮਾਨਾ ਹੇ।" (ਮਹਲਾ 5, ਪੰਨਾ 1075)

ਸਿੱਖ ਗੁਰਦੁਆਰੇ, ਸਿੱਖੀ-ਪ੍ਰਚਾਰ ਦੇ ਵੱਡੇ ਸਾਧਨ ਅਤੇ ਜੀਵਨ-ਸੋਮੇ ਹਨ। ਸਿੱਖ ਇਤਿਹਾਸ ਦਾ ਸੁਨਹਿਰੀ ਤੇ ਅਦੁੱਤੀ ਭਾਗ, ਇੱਕ ਤਰ੍ਹਾਂ ਨਾਲ, "ਹਰਿਮੰਦਰ ਸਾਹਿਬ" ਦਾ ਇਤਿਹਾਸ ਹੈ। ਜਾਬਰ ਲੋਕ, ਰੱਬ ਦੇ ਇਸ ਮਾਨਵ-ਮੰਦਰ ਨੂੰ ਬਰਬਾਦ ਕਰਨਾ ਚਾਹੁੰਦੇ ਸਨ, ਅਤੇ ਗੁਰਸਿੱਖ, ਇੱਕ ਉਪਕਾਰੀ ਤੇ ਅਣਖ-ਭਰਪੂਰ ਧਰਮੀ ਹਯਾਤੀ ਲਈ, ਇਸ ਅੰਮ੍ਰਿਤ-ਕੁੰਡ ਨੂੰ ਆਬਾਦ ਰੱਖਣਾ। ਆਖ਼ਰ, ਸਿਦਕੀ ਸਿੱਖ ਗੁਰਦੁਆਰਿਆਂ ਦੀ ਹੋਂਦ ਤੇ ਪਵਿੱਤਰਤਾ ਨੂੰ ਕਾਇਮ ਰੱਖਣ ਵਿੱਚ ਸਫਲ ਰਹੇ। ਪ੍ਰੰਤੂ, ਪੁਜਾਰੀ ਸ਼੍ਰੇਣੀ, ਇਹਨਾਂ ਧਰਮ ਅਸਥਾਨਾਂ ਦੀ ਮਾਨ-ਮਰਯਾਦਾ ਤੇ ਪਵਿੱਤਰਤਾ ਕਾਇਮ ਨਾ ਰੱਖ ਸਕੀ, ਜਿਸ ਦਾ ਸਿੱਟਾ ਸੀ 'ਗੁਰਦੁਆਰਾ ਸੁਧਾਰ ਲਹਿਰ'। ਭਾਰੀ ਜਦੋ-ਜਹਿਦ ਤੇ ਜਾਨ ਮਾਲ ਦੀਆਂ ਬੇ-ਬਹਾ ਕੁਰਬਾਨੀਆਂ ਉਪ੍ਰੰਤ, 'ਸਿੱਖ ਗੁਰਦੁਆਰਾ ਐਕਟ', ਪੰਜਾਬ 1925 ਵਜੂਦ ਵਿੱਚ ਆਇਆ ਅਤੇ ਪੰਜਾਬ ਦੇ ਇਤਿਹਾਸਕ ਗੁਰਦੁਆਰਿਆਂ ਦੀ ਸੇਵਾ ਸੰਭਾਲ, ਸਿੱਖਾਂ ਵੱਲੋਂ, ਸਿੱਖਾਂ ਦੀ ਚੁਣੀ 'ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ' ਦੇ ਹੱਥ ਆਈ। ਬੜੀਆਂ ਆਸਾਂ ਉਮੀਦਾਂ ਸਨ ਕਿ ਗੁਰਦੁਆਰੇ, ਪੰਥਕ ਪ੍ਰਬੰਧ ਹੇਠਾਂ ਆ ਜਾਣ ਨਾਲ; ਕੌਮ, ਸਮਾਜਕ ਇੱਕ-ਸੁਰਤਾ, ਧਰਮ, ਵਿੱਦਿਆ ਅਤੇ ਧਰਮ-ਪ੍ਰਚਾਰ ਦੇ ਖੇਤਰਾਂ ਵਿੱਚ ਰੀਸ ਕਰਨ ਯੋਗ ਚਮਤਕਾਰੀ ਤਰੱਕੀ ਕਰੇਗੀ; ਪ੍ਰੰਤੂ, ਨਾ-ਤਜਰਬੇਕਾਰੀ, ਲਘੂ-ਦ੍ਰਿਸ਼ਟੀ, ਸਤਿ ਸੰਗਤ ਦੀ ਗ਼ਲਤ ਪਰਿਭਾਸ਼ਾ ਤੇ ਪਰਜਾਤੰਤਰ (ਡੈਮੋਕਰੇਸੀ) ਦੇ ਬੇਥਵੇ ਜੋਸ਼ ਕਾਰਨ, ਅਕਾਲੀ ਆਗੂਆਂ ਨੇ ਪਰਜਾ-ਤੰਤਰੀ ਚੋਣ ਢਾਂਚੇ ਵਾਲਾ ਐਸਾ ਐਕਟ ਪ੍ਰਵਾਨ ਕਰ ਲਿਆ, ਜਿਸ ਦੇ ਬਣਦੇ ਸਾਰ ਹੀ, ਕੌਮ ਧੜਿਆਂ ਵਿੱਚ ਵੰਡੀ ਗਈ, ਅਤੇ ਗੁਰਦੁਆਰੇ, ਘਰੋਗੀ ਯੁੱਧ ਦਾ ਅਖਾੜਾ ਬਣ ਗਏ। ਕਲਹ-ਕਲੇਸ਼ ਵਿੱਚ ਤਾਂ ਘੜੇ ਵਿੱਚੋਂ ਵੀ ਪਾਣੀ ਨੱਸ ਜਾਂਦਾ ਹੈ। ਫੇਰ, ਗੁਰਦੁਆਰਿਆਂ ਵਿੱਚ ਧਰਮ, ਸ਼ਾਂਤੀ, ਸਹਿਨਸ਼ੀਲਤਾ ਤੇ ਪ੍ਰੇਮ ਪਿਆਰ ਦਾ ਵਾਤਾਵਰਣ ਕਿੱਥੇ। ਸਭ ਆਸਾਂ-ਉਮੀਦਾਂ ਉੱਤੇ ਪਾਣੀ ਫਿਰ ਗਿਆ। "ਬਸਾ ਆਰਜ਼ੂ ਕਿ ਖ਼ਾਕ ਸ਼ੁਦ" ਦਾ ਦੁਖਾਂਤ ਵਾਪਰਿਆ।

## 2) *ਮੇਰਾ ਸ਼੍ਰੋਮਣੀ ਕਮੇਟੀ ਵਿੱਚ ਪ੍ਰਵੇਸ਼*

ਇਸ ਲੇਖਕ ਨੇ 5 ਮਈ, 1943, ਨੂੰ ਬਤੌਰ ਪ੍ਰੋਫੈਸਰ, "ਸ਼ਹੀਦ ਸਿੱਖ ਮਿਸ਼ਨਰੀ ਕਾਲਜ, ਅੰਮ੍ਰਿਤਸਰ", ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਸੇਵਾ ਸੰਭਾਲੀ। ਕਾਲਜ ਵਿੱਚ, ਮੈਨੂੰ, ਪ੍ਰਿੰਸੀਪਲ ਗੰਗਾ ਸਿੰਘ ਜੀ, ਗਿ: ਲਾਲ ਸਿੰਘ ਜੀ ਐਮ.ਏ., ਪ੍ਰੋ: ਪਿਆਰਾ ਸਿੰਘ ਜੀ 'ਪਦਮ', ਦੇ ਨਾਲ ਕੰਮ ਕਰਨ ਦਾ ਸੁਭਾਗ ਪ੍ਰਾਪਤ ਹੋਇਆ। ਸਤੰਬਰ 1945, ਵਿੱਚ, ਦਾਸ ਨੂੰ, ਬਦਲ ਕੇ, ਮੀਤ ਸਕੱਤਰ (ਪ੍ਰਚਾਰ ਤੇ ਪਬਲਿਸਿਟੀ) ਨਿਯੁਕਤ ਕੀਤਾ ਗਿਆ। ਇੱਥੇ, ਸਿੰਘ ਸਾਹਿਬ ਜਥੇਦਾਰ ਅੱਛਰ ਸਿੰਘ ਜੀ, ਸਿੰਘ ਸਾਹਿਬ ਗਿ: ਭੁਪਿੰਦਰ ਸਿੰਘ ਜੀ, ਹੈਡ ਗਰੰਥੀ ਸ੍ਰੀ ਦਰਬਾਰ ਸਾਹਿਬ, ਸਰਦਾਰ ਹਰਨਾਮ ਸਿੰਘ ਜੀ ਸਕੱਤਰ ਤੇ ਸਰਦਾਰ ਰਵੇਲ ਸਿੰਘ ਜੀ ਮੀਤ ਸਕੱਤਰ, ਮੇਰੇ ਸਤਿਕਾਰਤ ਦਫ਼ਤਰੀ ਜਾਂ ਵੀਚਾਰ-ਸਾਥੀ ਸਨ। ਅੱਠ-ਦਸ ਸਾਲ ਸ਼੍ਰੋਮਣੀ ਕਮੇਟੀ ਦੀ ਕਾਰਜ-ਵਿਧੀ ਤੇ ਪ੍ਰਬੰਧ ਨੂੰ ਨੇੜਿਉਂ ਘੋਖਣ ਤੇ ਚਲਾਉਣ ਉਪ੍ਰੰਤ, ਪਤਾ ਲੱਗਾ ਕਿ ਸ਼੍ਰੋਮਣੀ ਕਮੇਟੀ ਦੇ ਚੋਣ ਢਾਂਚੇ ਅਤੇ ਸਿਆਸੀ ਲੋਕਾਂ ਦੇ ਸਿੱਧੇ-ਅਸਿੱਧੇ ਦਖਲ ਨੇ, ਗੁਰਧਾਮਾਂ ਦੇ ਮਨੋਰਥ ਨੂੰ ਅਰਥ-ਹੀਨ ਕਰ ਛੱਡਿਆ ਹੈ। ਰਾਜਨੀਤਕ ਲੋਕ, ਸ਼੍ਰੋਮਣੀ ਕਮੇਟੀ ਅਥਵਾ ਗੁਰਦੁਆਰਿਆਂ ਦੀ ਮੈਂਬਰੀ ਨੂੰ ਬਹੁਤਿਆਂ ਦੀ ਦੁਨਿਆਵੀ ਤੇ ਨਿੱਜੀ ਲਾਭਾਂ ਲਈ, ਬਤੌਰ ਪੜੁੱਲ ਦੇ ਵਰਤਦੇ ਹਨ। ਇੱਥੋਂ ਤੱਕ ਕਿ ਇੱਕ ਸਮੇਂ ਜਥੇਦਾਰ ਸ੍ਰੀ ਅਕਾਲ ਤਖ਼ਤ ਨੇ ਵੀ, ਆਪਣੀ ਸਰਬਉੱਚ ਪਦਵੀ ਤਿਆਗ ਕੇ, ਅਸੈਂਬਲੀ ਦੀ ਚੋਣ ਲੜਨ ਨੂੰ ਤਰਜੀਹ ਦਿੱਤੀ। ਖੇਦ ਹੈ ਕਿ ਗੁਰਦੁਆਰਿਆਂ ਦਾ ਵਾਤਾਵਰਣ, ਭਾਈ ਗੁਰਦਾਸ ਜੀ ਦੇ ਇਸ ਹੱਕੀ ਕਥਨ ਅਨੁਸਾਰ, ਮਾਇਆਧਾਰੀ ਰੁਚੀ ਤੇ ਸਵਾਰਥੀ ਰਾਜਨੀਤੱਗ ਦੇ ਦਖ਼ਲ ਦੇਣ ਕਾਰਣ, ਗੁਰਾਂ ਦੇ ਤਖਯੱਲ ਵਾਲੀ "ਸੱਚੀ ਧਰਮਸਾਲ" ਅਨੁਕੂਲ ਨਹੀਂ ਰਿਹਾ :

"ਬਾਹਰ ਕੀ ਅਗਨਿ ਬੁਝਤ ਜਲ ਸਰਿਤਾ ਕੈ, ਨਾਉ ਮੈ ਜੋ ਆਗ ਲਾਗੈ ਕੈਸੇ ਕੇ ਬੁਝਾਈਐ ?
ਬਾਹਰ ਸੇ ਭਾਗ ਓਟ ਲੀਜਅਤ ਕੋਟ ਗੜ੍ਹ, ਗੜ੍ਹ ਮੇਂ ਜੋ ਲੂਟ ਲੀਜੈ, ਕਹੁ ਕਤ ਜਾਈਐ ?

ਚੋਰਨ ਕੇ ਤ੍ਰਾਸ, ਜਾਇ ਸ਼ਰਨ ਗਹੇ ਨਰਿੰਦ, ਮਾਰੇ ਮਹੀਪਤਿ ਜੀਉ ਕੈਸੇ ਕੈ ਬਚਾਈਐ ?
ਮਾਯਾ ਡਰ ਡਰਪਤ, ਹਾਰ ਗੁਰਦੁਆਰੇ ਜਾਵੈ, ਤਹਾਂ ਜੋ ਮਾਯਾ ਬਿਆਪੇ, ਕਹਾਂ ਠਹਿਰਾਈਐ ?"
(ਕਬਿੱਤ 544)

ਅਤੇ ਕਿਹੜਾ ਸਤਿਵਾਦੀ, ਧੜਾ-ਰਹਿਤ ਗੁਰ-ਸਿੱਖ ਇਨਕਾਰ ਕਰ ਸਕਦਾ ਹੈ ਕਿ ਅੱਜ, ਮਾਯਾ, ਹਉਮੈਂ ਹੰਕਾਰ, ਈਰਖਾ, ਦਵੈਖ ਤੇ ਲੋਭ ਲਾਲਚ, ਆਦਿ, ਔਗੁਣ ਤੇ ਵਿਕਾਰ ਆਪਣੇ ਬਿਕਰਾਲ ਰੂਪ ਵਿੱਚ, ਗੁਰਧਾਮਾਂ ਤੇ ਗੁਰਦੁਆਰਿਆਂ ਵਿੱਚ ਬੁਰੀ ਤਰ੍ਹਾਂ ਨਹੀਂ ਵਿਆਪ ਰਹੇ ? ਧਰਮਸਾਲ ਅਥਵਾ ਗੁਰਦੁਆਰੇ ਦੀ, ਸਤਿਗੁਰੂਆਂ ਵੱਲੋਂ ਕੀਤੀ ਪਰਿਭਾਸ਼ਾ ਦਾ ਅਭਾਵ ਹੋ ਰਿਹਾ ਹੈ । ਕੇਵਲ ਇੱਟਾਂ ਪੱਥਰਾਂ ਜਾਂ ਸੰਗਮਰਮਰ ਨਾਲ ਉਸਰੀਆਂ ਉੱਚੀਆਂ ਇਮਾਰਤਾਂ ਦਾ ਨਾਂ ਹੀ ਧਰਮਸਾਲਾ ਨਹੀਂ; ਸਗੋਂ, ਗੁਰਬਾਣੀ ਦੀ ਵੀਚਾਰ ਅਥਵਾ ਸੱਚੇ-ਆਚਾਰ ਦੀ ਪ੍ਰਾਪਤੀ ਲਈ ਜੁੜੇ ਹਜੂਮਾਂ ਦੇ ਮਿਲ ਬੈਠਣ ਵਾਲੇ ਅਸਥਾਨ ਹੀ ਗੁਰਦੁਆਰੇ ਅਥਵਾ ਸਤਿਸੰਗ-ਘਰ ਅਖਵਾ ਸਕਦੇ ਹਨ । ਪੰਜਵੇਂ ਗੁਰਦੇਵ ਜੀ ਦਾ ਨਿਰਮਲ ਕਥਨ ਹੈ :

"ਭਲੀ ਸੁਹਾਵੀ ਛਾਪਰੀ, ਜਾ ਮਹਿ ਗੁਨ ਗਾਏ ।
ਕਿਤਹੀ ਕਾਮਿ ਨ ਧਉਲਹਰ, ਜਿਤੁ ਹਰਿ ਬਿਸਰਾਏ ।" (ਪੰਨਾ 745)

ਮਾਯਾ-ਪ੍ਰਭਾਵ ਤੋਂ ਉਚੇਰੇ ਉੱਠ ਕੇ ਗੁਰਦੁਆਰੇ ਵਿੱਚ ਜੁੜਨ ਵਾਲੀ ਸੰਗਤ ਦੀ, ਭਾਈ ਨੰਦ ਲਾਲ ਜੀ ਗੋਯਾ ਵੱਲੋਂ, ਕੀਤੀ ਪਰਿਭਾਸ਼ਾ, ਸਾਡੇ ਲਈ ਡਾਢੀ ਸਾਰਥਕ ਹੈ :

"ਆਂ ਹਜੂਮਿ ਖੁਸ਼ ਕਿ ਬਹਰੇ ਯਾਦਿ ਓਸਤ । ਆਂ ਹਜੂਮਿ ਖੁਸ਼ ਕਿ ਹੱਕ ਬੁਨਿਆਦਿ ਓਸਤ ।
ਆਂ ਹਜੂਮਿ ਖੁਸ਼ ਕਿ ਬਹਰੇ ਬੰਦਗੀਸਤ । ਆਂ ਹਜੂਮਿ ਖੁਸ਼ ਕਿ ਬਹਰੇ ਜ਼ਿੰਦਗੀਸਤ ।"

"ਭਾਵਾਰਥ : ਉਹੀ ਹਜੂਮ (ਸੰਗਤ) ਮੁਬਾਰਕ ਹੈ ਜੋ ਰੱਬ ਦੀ ਯਾਦ ਵਿੱਚ ਜੁੜੇ; ਜਿਸ ਦੀ ਬੁਨਿਆਦ ਸੱਚ ਧਰਮ ਉੱਤੇ ਹੋਵੇ, ਜੋ ਰੱਬ ਦੀ ਬੰਦਗੀ ਸਿਖਾਵੇ ਅਤੇ ਜਿੱਥੋਂ ਭਗਤੀ-ਭਾਵ, ਜੀਵਨ-ਕਣੀ ਅਤੇ ਸੱਚੇ ਆਚਾਰ ਦੀ ਪੂੰਜੀ ਪ੍ਰਾਪਤ ਹੋਵੇ ।"

### 3) *ਗੁ: ਪ੍ਰਬੰਧ ਪਰਿਵਰਤਨ ਬਾਰੇ ਪਹਿਲਾ ਜਤਨ*

ਇਹ ਲੇਖਕ, ਬਾਰਾਂ ਕੁ ਸਾਲ ਦੀ ਸਰਵਿਸ ਉਪਰੰਤ, ਜਿਗਰੀ ਸਾਥੀਆਂ ਦੀ ਸਲਾਹ ਤੇ ਸੰਮਤੀ ਨਾਲ, ਕਈ ਵੇਰ ਸ੍ਰੀਮਾਨ ਮਾਸਟਰ ਤਾਰਾ ਸਿੰਘ ਜੀ, ਪ੍ਰਧਾਨ ਸ਼੍ਰੋਮਣੀ ਕਮੇਟੀ, ਦੀ ਸੇਵਾ ਵਿੱਚ ਹਾਜ਼ਰ ਹੋਇਆ ਅਤੇ ਹਰ ਵਾਰ ਇਹ ਬੇਨਤੀ ਕੀਤੀ ਕਿ "ਗੁਰਦੁਆਰਿਆਂ ਦਾ ਵਰਤਮਾਨ ਪ੍ਰਬੰਧ-ਢਾਂਚਾ, ਧਰਮ ਤੇ ਧਰਮ-ਪ੍ਰਚਾਰ ਦੇ ਅਨੁਕੂਲ ਨਹੀਂ । ਅੱਗੇ, ਗਿਣਤੀ ਦੇ ਪੁਜਾਰੀਆਂ ਨੂੰ ਪੂਜਾ ਦੇ ਧਾਨ ਦੀ ਝਾਕ ਹੁੰਦੀ ਸੀ, ਹੁਣ ਕੌਮ ਦੇ ਬਹੁਤੇ ਆਗੂਆਂ ਤੇ ਉਨ੍ਹਾਂ ਦੇ ਚਮਚਿਆਂ ਨੂੰ, ਕਿਸੇ ਨਾ ਕਿਸੇ ਰੂਪ ਵਿੱਚ, ਧਰਮਸਾਲ ਦੀ ਝਾਕ ਹੈ । ਹਰ ਬਾਲਗ ਵੋਟ ਨਾਲ, ਜ਼ਰੂਰੀ ਨਹੀਂ ਕਿ ਭਲੇ ਤੇ ਗੁਰੂ-ਭੈ ਵਾਲੇ ਧਰਮੀ ਲੋਕ ਹੀ ਚੋਣ ਵਿੱਚ ਸਫਲ ਹੋਣ । ਜਦ, ਚੁਣੇ ਮੈਂਬਰ, ਸਹੀ ਅਰਥਾਂ ਵਿੱਚ, ਗੁਰਮੁਖ ਨਾ ਹੋਣਗੇ ਤਾਂ ਗੁਰਦੁਆਰਾ ਪ੍ਰਬੰਧ ਤੇ ਇਸ ਦਾ ਵਾਤਾਵਰਨ, ਕਿਵੇਂ ਸਵੱਛ, ਨਿਰਮਲ ਤੇ ਗੁਰਬਾਣੀ-ਭਾਵਾਂ ਨਾਲ ਗੜੂੰਦ ਹੋ ਸਕੇਗਾ ?"

ਆਖ਼ਰ, ਇੱਕ ਦਿਨ, ਮਾਸਟਰ ਜੀ, ਮੰਨ ਗਏ ਤੇ ਆਗਿਆ ਕੀਤੀ ਕਿ ਗੁਰਦੁਆਰਾ ਪ੍ਰਬੰਧ ਦਾ ਜੋ ਢਾਂਚਾ, ਮੇਰੇ ਜ਼ਿਹਨ ਵਿੱਚ ਸੀ ਅਤੇ ਜੋ ਮੈਂ ਸੰਖੇਪ ਵਿੱਚ ਉਹਨਾਂ ਨਾਲ, ਕਈ ਵਾਰ, ਵੀਚਾਰ ਚੁੱਕਾ ਸਾਂ, ਉਹ ਮੈਂ ਲਿਖਾਂ, ਅਤੇ ਬਾ-ਵਕਾਰ ਨਾਗੋਕੇ ਗਰੁੱਪ ਦੇ ਪ੍ਰਬੰਧ ਹੇਠ ਚੱਲ ਰਹੇ ਦੈਨਿਕ ਅਖ਼ਬਾਰ, 'ਵਰਤਮਾਨ' ਵਿੱਚ ਪ੍ਰਕਾਸ਼ਤ ਕਰਾਵਾਂ । ਜਦ ਮੈਂ ਸੰਬੰਧਤ ਲੇਖ ਲੈ ਕੇ ਸੰਪਾਦਕ, 'ਵਰਤਮਾਨ' (ਸਰਦਾਰ ਈਸ਼ਰ ਸਿੰਘ ਜੀ ਮਝੈਲ) ਦੀ ਸੇਵਾ ਵਿੱਚ ਪੁੱਜਾ ਤਾਂ ਉਹਨਾਂ ਨੇ ਲੇਖ ਨੂੰ ਆਪਣਾ ਨੋਟ ਦੇ ਕੇ, ਬਖੁਸ਼ੀ ਛਾਪਣ ਦਾ ਭਰੋਸਾ ਦਿੱਤਾ । ਸੋ, ਸੁਧਾਰ ਦੀ ਗੱਲ ਤੋਰਨ ਲਈ ਇਹ ਲੇਖ 27 ਮਈ, 1957, ਦੇ 'ਵਰਤਮਾਨ' ਵਿੱਚ ਪ੍ਰਕਾਸ਼ਤ ਹੋਇਆ । ਸਕੱਤਰ, ਸ਼੍ਰੋਮਣੀ ਕਮੇਟੀ ਨੇ ਇਹ ਲੇਖ ਬਾਕਾਇਦਾ "ਮਾਸਟਰ ਤਾਰਾ ਸਿੰਘ ਜੀ" ਨੂੰ ਵੀਚਾਰ ਹਿਤ ਪੇਸ਼ ਕੀਤਾ । ਪਰ, ਜਦ ਮੈਂ ਨਵੰਬਰ 1957, ਨੂੰ, ਖਾਲਸਾ ਕਾਲਜ, ਬੰਬਈ ਵਿਖੇ, ਮਾਸਟਰ ਜੀ ਤੋਂ ਇਸ ਲੇਖ ਬਾਰੇ ਪੁੱਛ ਕੀਤੀ, ਤਾਂ ਉਹਨਾਂ ਦਾ ਸਾਫ਼ ਉੱਤਰ ਸੀ ਕਿ

ਗੁਰਦੁਆਰਿਆਂ ਦਾ ਚੋਣ-ਢਾਂਚਾ ਬਦਲਣ ਦੀ ਗੱਲ ਤਾਂ ਠੀਕ ਹੈ, ਪਰ ਉਹਨਾਂ ਦੇ ਸਾਥੀ ਨਹੀਂ ਮੰਨਦੇ। ਸੋ, ਪਹਿਲਾ ਯਤਨ ਇੱਥੇ ਹੀ ਠੱਪ ਹੋ ਗਿਆ।

4) *ਦੂਜਾ ਯਤਨ*

ਭਾਵੇਂ ਮੈਂ ਆਪਣੀ ਪਹਿਲੀ ਕੋਸ਼ਿਸ਼ ਵਿੱਚ ਨਾਕਾਮ ਰਿਹਾ, ਪਰ ਗੁਰਦੁਆਰਾ ਪ੍ਰਬੰਧ ਸੁਧਾਰ ਦੀ ਗੱਲ ਮੇਰੇ ਅੰਦਰ ਲਗਾਤਾਰ ਸੁਲਘਦੀ ਰਹੀ। ਆਖ਼ਰ, ਮੈਂ, 9 ਮਈ, 1959, ਨੂੰ ਫੇਰ ਮਾਸਟਰ ਜੀ ਦੀ ਸੇਵਾ ਵਿੱਚ, ਉਹਨਾਂ ਦੇ ਗ੍ਰਹਿ ਹਾਜ਼ਰ ਹੋਇਆ ਅਤੇ ਦਰਦ-ਭਰੇ ਦਿਲ ਨਾਲ ਸਨਿਮਰ ਬੇਨਤੀ ਕੀਤੀ ਕਿ, "ਮਾਸਟਰ ਜੀ", ਤੁਹਾਡੇ ਅੰਦਰ ਪੰਥ ਨੂੰ ਚੜ੍ਹਦੀਕਲਾ ਵਿੱਚ ਲਿਜਾਣ ਦੀ ਤੀਬਰ ਇੱਛਾ ਹੈ; ਪਰ, ਤੁਸਾਂ ਸਦਾ ਨਹੀਂ ਰਹਿਣਾ। ਸਦੀਵੀ ਵਿਛੋੜਾ ਦੇ ਜਾਣ ਤੋਂ ਪਹਿਲਾਂ, ਗੁਰਦੁਆਰਾ ਪ੍ਰਬੰਧ ਦੇ ਢਾਂਚੇ ਵਿੱਚ ਐਸੀਆਂ ਤਰਮੀਮਾਂ ਕਰਾ ਜਾਵੋ, ਜੋ ਕੌਮ, ਗੁਰਦੁਆਰਿਆਂ ਵਿੱਚੋਂ ਸਿੱਖੀ ਜੀਵਨ ਪ੍ਰਾਪਤ ਕਰਦੀ ਰਹੇ। ਸਿੱਖਾਂ ਦੇ, ਸਹੀ ਅਰਥਾਂ ਵਿੱਚ, ਗੁਰਸਿੱਖ ਤੇ ਧਰਮੀ ਨੀਤੱਗ (ਨੀਤੀਵਾਨ) ਹੋਣ ਲਈ ਧਰਮਸਾਲ ਦਾ ਸੱਚਾ ਸੁੱਚਾ ਹੋਣਾ ਬਹੁਤ ਜ਼ਰੂਰੀ ਹੈ।

ਮਾਸਟਰ ਜੀ ਨੇ ਮੇਰੀ ਜੋਦੜੀ ਨੂੰ ਬੜੇ ਪਿਆਰ ਨਾਲ ਸੁਣਿਆ ਅਤੇ ਬੋਲੇ, "ਹਰਿਭਜਨ ਸਿੰਘ, ਇਸ ਵਿਉਂਤ ਨੂੰ 1960, ਵਿੱਚ ਹੋਣ ਵਾਲੀਆਂ ਸ਼੍ਰੋਮਣੀ ਕਮੇਟੀ ਤੇ ਪੰਜਾਬ ਅਸੈਂਬਲੀ ਦੀਆਂ ਚੋਣਾਂ ਉਪਰੰਤ ਵਿਚਾਰਾਂਗੇ। ਇਸ ਵੇਲੇ ਤਾਂ, ਅਰਜੁਨ ਨੂੰ ਬ੍ਰਿਛ ਤੇ ਬੈਠਾ ਕੇਵਲ ਪੰਛੀ ਦਿੱਸਣ ਸਮਾਨ, ਮੈਨੂੰ ਚੋਣਾਂ ਤੋਂ ਸਿਵਾ, ਹੋਰ ਕੁੱਝ ਨਹੀਂ ਦਿੱਸਦਾ।" "ਕ਼ਹਿਰਿ ਦਰਵੇਸ਼, ਬਰ ਜਾਨਿ ਦਰਵੇਸ਼" ਦੇ ਅਖਾਣ ਅਨੁਸਾਰ, ਮੈਂ ਉਥੋਂ ਇਹ ਕਹਿ ਕੇ, ਨਿਰਾਸ਼ ਚਿੱਤ ਤੁਰਦਾ ਹੋਇਆ : "ਮਾਸਟਰ ਜੀ, ਚੋਣਾਂ ਉਪ੍ਰੰਤ ਇਹ ਕੰਮ ਹੋਰ ਵੀ ਮੁਸ਼ਕਲ ਹੋ ਜਾਵੇਗਾ।" ਉਹੀ ਗੱਲ ਹੋਈ। 1962, ਵਿੱਚ ਮਾਸਟਰ ਜੀ ਦੀ ਸਰਦਾਰੀ ਹੀ ਨਾ ਰਹੀ। ਸੰਤ ਭਾਈ*, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਉੱਤੇ ਕਾਬਜ਼ ਹੋ ਗਏ।

ਮੇਰਾ ਉਪ੍ਰੋਕਤ ਹਵਾਲਾ ਦੇਣ ਤੋਂ ਭਾਵ ਕੇਵਲ ਇਹ ਹੈ ਕਿ ਗੁਰਦੁਆਰਾ ਪ੍ਰਬੰਧ ਵਿੱਚ ਯੋਗ ਤਰਮੀਮ ਕਰਨ ਦੀ ਗੱਲ ਕੋਈ ਨਵੀਂ ਨਹੀਂ। ਪੰਥ ਦੇ ਕਈ ਦਰਦ-ਮੰਦ ਵਿਦਵਾਨ ਤੇ ਆਗੂ, ਪਹਿਲਾਂ ਵੀ ਇਸ ਬਾਰੇ, ਐਸੇ ਵੀਚਾਰ, ਸਮੇਂ-ਸਮੇਂ, ਪ੍ਰਗਟ ਕਰਦੇ ਰਹੇ ਹਨ, ਪ੍ਰੰਤੂ, ਨਤੀਜਾ ਨਦਾਰਦ।

5) *ਸਿੱਖ ਗੁਰਦੁਆਰਾ ਐਕਟ*

ਜਦ 1925, ਵਿੱਚ, ਵੱਡੀ ਜਦੋਜਹਿਦ ਤੇ ਅਜ਼ੀਮ ਕੁਰਬਾਨੀਆਂ ਉਪ੍ਰੰਤ, ਗੁਰਦੁਆਰਾ ਐਕਟ ਪਾਸ ਹੋਇਆ ਤਾਂ ਸਰ ਫਜ਼ਲ ਹੁਸੈਨ (ਫਜ਼ਲਿ ਹੁਸੈਨ), ਜੋ ਪੰਜਾਬ ਵਜ਼ਾਰਤ ਵਿੱਚ ਕਾਨੂੰਨ ਮੰਤਰੀ ਸਨ, ਦੀ ਟਿਪਣੀ ਸੀ ਕਿ ਸਿੱਖਾਂ ਨੇ ਐਸਾ ਐਕਟ ਪ੍ਰਾਪਤ ਕਰ ਕੇ ਭਾਰੀ ਭੁੱਲ ਕੀਤੀ ਹੈ। ਇਸ ਦਾ ਖ਼ਮਿਆਜ਼ਾ, ਇਹ ਲੋਕ, ਪਤਾ ਨਹੀਂ, ਕਦ ਤੱਕ ਭੁਗਤਣਗੇ। ਉਸ ਦਾ ਇਸ਼ਾਰਾ ਇਸ ਦੇ ਪਰਜਾਤੰਤਰੀ ਚੋਣ ਢਾਂਚੇ ਅਤੇ ਸਿਆਸੀ ਆਗੂਆਂ ਦੀ ਬੇਵਜਾ ਦਖ਼ਲ-ਅੰਦਾਜ਼ੀ ਵੱਲ ਸੀ। ਏਸੇ ਭਾਵ ਦੀ ਗੱਲ ਪੰਜਾਬ ਦੇ ਗਵਰਨਰ, ਮਿਸਟਰ ਹੇਲੀ ਨੇ ਕਹੀ ਸੀ ਕਿ "ਜਿਵੇਂ-ਜਿਵੇਂ ਸਿੱਖ ਲੋਕ ਇਸ ਐਕਟ ਉੱਤੇ ਅਮਲ ਕਰਨਗੇ, ਤਿਵੇਂ-ਤਿਵੇਂ ਇਹਨਾਂ ਦੇ ਗੋਡੇ, ਉਸ ਚਲਦੇ ਊਠ ਵਾਂਗ ਭੱਜਣਗੇ, ਜਿਸ ਦੇ ਗਲ ਵਿੱਚ ਢਿੱਲਾ ਕਰ ਕੇ, ਭਾਰਾ ਟੱਲ ਬੰਨ੍ਹ ਦਿੱਤਾ ਗਿਆ ਹੋਵੇ।"

ਇਹ ਦੂਰ-ਅੰਦੇਸ਼ ਲੋਕ ਜਾਣਦੇ ਸਨ ਕਿ ਸੰਸਾਰ ਵਿੱਚ ਕੋਈ ਸਫਲ ਧਾਰਮਕ ਸੰਸਥਾ ਜਾਂ ਜਥੇਬੰਦੀ ਅਜਿਹੀ ਨਹੀਂ, ਜਿਸ ਦੀ ਚੋਣ ਹਰ ਬਾਲਗ ਦੀ ਵੋਟ ਨਾਲ ਹੁੰਦੀ ਹੋਵੇ। ਇੰਗਲੈਂਡ ਨੂੰ ਡੈਮੋਕਰੇਸੀ (ਲੋਕਰਾਜ) ਦਾ ਪੰਘੂੜਾ ਕਿਹਾ ਜਾਂਦਾ ਹੈ; ਪ੍ਰੰਤੂ, ਓਥੇ ਵੀ ਜਨ-ਸਧਾਰਣ ਜਾਂ ਰਾਜ-ਪ੍ਰਬੰਧ ਦਾ, ਗਿਰਜੇ ਦੇ ਪਾਦਰੀਆਂ ਦੀ ਚੋਣ ਵਿੱਚ ਕੋਈ ਦਖ਼ਲ ਨਹੀਂ। ਇਹੋ ਹਾਲ ਹੋਰ ਮੱਤਾਂ ਦੀਆਂ ਸਮੂਹ ਧਾਰਮਕ ਜਥੇਬੰਦੀਆਂ ਤੇ ਸਫਲ ਧਾਰਮਕ ਅਦਾਰਿਆਂ ਦਾ ਹੈ।

ਸਾਡੇ ਸਾਹਮਣੇ ਸਭ ਤੋਂ ਵੱਡੀ ਮਿਸਾਲ ਰੋਮ ਦੇ ਪੋਪ ਦੀ ਚੋਣ ਦੀ ਹੈ, ਜੋ ਇਸ ਵੇਲੇ 75 ਕਰੋੜ ਕੈਥੋਲਿਕ

---

* ਸੰਤ ਫਤਹ ਸਿੰਘ ਤੇ ਸੰਤ ਚੰਨਣ ਸਿੰਘ ਜੀ।

(Catholic) ਇਸਾਈਆਂ ਦਾ ਧਾਰਮਿਕ ਆਗੂ ਹੈ। ਜਦ ਜੌਹਨ 23ਵਾਂ, ਘੱਟੋ ਘੱਟ 2/3 ਦੀ ਬਹੁਗਿਣਤੀ ਨਾਲ ਚੁਣਿਆ ਜਾਣਾ ਸੀ, ਤਾਂ ਚੋਣਕਾਰ ਕੇਵਲ 50 ਕਾਰਡੀਨਲ ਸਨ, ਅਤੇ ਪੋਪ ਪਾਲ ਦੀ ਚੋਣ ਵੱਲੋ ਕੁੱਲ 80 ਕਾਰਡੀਨਲ। ਅਸਲ ਵਿੱਚ ਇਸਾਈਆਂ ਤੇ ਅਹਿਮਦੀਆਂ ਦੀ ਮਿਸ਼ਨਰੀ ਸਫਲਤਾ, ਉਹਨਾਂ ਦੀਆਂ ਪ੍ਰਚਾਰ ਕਰਨ ਵਾਲੀਆਂ ਮਜ਼ਹਬੀ ਸੰਸਥਾਵਾਂ ਦੀ ਧਾਰਮਿਕ ਬਣਤਰ ਦੇ ਕਾਰਨ ਹੈ। ਜਨ-ਸਾਧਾਰਣ ਨੂੰ ਇਸ ਵਿੱਚ ਦਖ਼ਲ ਨਹੀਂ। ਇੰਗਲੈਂਡ ਦੀ ਸਰਕਾਰ ਪ੍ਰੋਟੈਸਟੈਂਟ ਚਰਚ ਦੀ ਮਾਇਕ ਸਹਾਇਤਾ ਤਾਂ ਕਰਦੀ ਹੈ, ਪਰ ਉਸ ਵਿੱਚ ਦਖ਼ਲ ਨਹੀਂ ਦਿੰਦੀ। ਪੋਪ ਪੂਰਨ ਤੌਰ ਉੱਤੇ ਸੁਤੰਤਰ ਹੈ। ਭਾਵੇਂ, ਉਸਨੂੰ Red Dean* ਕਿਉਂ ਨਾ ਅਖਵਾਉਣਾ ਪਵੇ।

ਡੈਮੋਕਰੇਸੀ (ਲੋਕਤੰਤਰ ਚੋਣ) ਤੇ ਇਸ ਦਾ ਪ੍ਰਬੰਧ-ਢਾਂਚਾ, ਉੱਪਰੋਂ ਵੇਖਣ ਨੂੰ, ਬੜਾ ਮਨਮੋਹਣਾ ਹੈ, ਪਰ ਵਰਤੋਂ ਵਿੱਚ ਇਹ ਦੋ-ਧਾਰਾ ਖੰਡਾ ਹੈ। ਜ਼ੁੰਮੇਵਾਰ, ਸਿਆਣੇ, ਭਲੇ, ਦਰਦਮੰਦ, ਈਮਾਨਦਾਰ ਤੇ ਦੂਰਅੰਦੇਸ਼ ਲੋਕਾਂ ਲਈ "ਡੈਮੋਕਰੇਸੀ" ਇੱਕ ਨੇਅਮਤ ਹੈ, ਆਦਰਸ਼ਕ ਰਾਜ-ਪ੍ਰਬੰਧ ਹੈ; ਪ੍ਰੰਤੂ, ਅੱਲ੍ਹੜਾਂ, ਸਵਾਰਥੀਆਂ ਤੇ ਗ਼ੈਰ-ਜ਼ੁੰਮੇਵਾਰਾਂ ਲਈ, ਲਘੂ-ਦ੍ਰਿਸ਼ਟੀ ਵਾਲੀ ਧੜੇ-ਬੰਦੀ ਦਾ ਇੱਕ ਕਰੂਪ ਖੇਤਰ, ਅਥਵਾ ਇੱਕ ਬਾਂਦਰ ਵੰਡ।

ਇੱਕ ਮੂਰਖ, ਸਵਾਰਥੀ ਤੇ ਹੰਕਾਰੀ ਰਾਜਾ ਜਾਂ ਡਿਕਟੇਟਰ ਦੁਖਦਾਈ ਹੈ, ਪਰ ਜਦ, ਲੋਕਤੰਤਰ ਰਾਹੀਂ ਚੁਣੇ ਅਯੋਗ ਮੈਂਬਰ ਹਾਕਮ ਬਣ ਬੈਠਣ, ਤਾਂ ਉਸ ਸੰਸਥਾ (ਸਰਕਾਰ) ਦਾ ਰੱਬ ਹੀ ਰਾਖਾ ਹੈ। ਕਿਸੇ ਦਾ ਇਹ ਲਿਖਣਾ ਕਿ ਹਰੇਕ ਸਿੱਖ ਨੂੰ ਵੋਟ ਦਾ ਹੱਕ ਨਾ ਦੇਣ ਨਾਲ ਉਸ ਸਿੱਖ ਦਾ ਸੰਬੰਧ ਅਥਵਾ ਨਾਤਾ, ਗੁਰਦੁਆਰੇ ਨਾਲੋਂ ਟੁੱਟ ਜਾਵੇਗਾ, ਅਜੀਬ ਮੰਤਵ ਹੈ। ਕੀ ਸਿੱਖ ਦਾ ਗੁਰਦੁਆਰੇ ਨਾਲ ਨਾਤਾ ਕੇਵਲ ਚੋਣਕਾਰ ਜਾਂ ਮੈਂਬਰ ਬਣ ਕੇ ਹੀ ਕਾਇਮ ਰਹਿ ਸਕਦਾ ਹੈ? ਸੰਸਾਰ ਵਿਚਲਾ ਹਰੇਕ ਸਿੱਖ-ਗੁਰਦੁਆਰਾ, ਸਿਧਾਂਤਕ ਤੌਰ ਉੱਤੇ, ਸਮੂਹ ਸਿੱਖਾਂ, ਅਥਵਾ ਪ੍ਰਾਣੀ ਮਾਤਰ ਦਾ ਸਾਂਝਾ ਹੈ; ਪ੍ਰੰਤੂ, ਉਸ ਦਾ ਪ੍ਰਬੰਧ ਕਰਨ ਵਾਲੇ, ਹਰ ਥਾਂ, ਚੰਦ ਸਥਾਨਕ ਸਿੱਖ ਪ੍ਰਤੀਨਿੱਧ ਹੀ ਹੁੰਦੇ ਹਨ। ਹਰੇਕ ਸਿੱਖ ਨੂੰ ਪ੍ਰਬੰਧ ਵਿੱਚ ਸਿੱਧਾ ਦਖ਼ਲ ਦੇਣ ਦਾ ਹੱਕ ਦੇਣਾ ਅਸੰਭਵ ਹੈ, ਹਾਨੀਕਾਰਕ ਹੈ। ਸਿੱਖ ਦਾ ਅਧਿਆਤਮਕ ਸੰਬੰਧ ਗੁਰਦੁਆਰੇ ਵਿੱਚ ਜੁੜੀ ਸੰਗਤ, ਕੀਰਤਨ, ਕਥਾ ਅਤੇ ਉਸ ਦੇ ਸਵੱਛ, ਸ਼ਾਂਤ ਗੁਰਬਾਣੀ-ਭਿੱਜੇ ਵਾਤਾਵਰਣ ਨਾਲ ਹੈ, ਨਾ ਕਿ ਚੋਣਕਾਰ ਜਾਂ ਮੈਂਬਰ ਹੋਣ ਦੀ ਸੂਖਮ ਹਉਮੈਂ ਨਾਲ? "ਸ੍ਰੀ ਹਰਿਮੰਦਰ ਸਾਹਿਬ, ਅੰਮ੍ਰਿਤਸਰ" ਦੀ ਉਦਾਹਰਣ ਹੀ ਲੈ ਲਵੋ: ਇਹ, ਸਾਰੇ ਸਿੱਖ-ਸੰਸਾਰ ਦਾ ਸਾਂਝਾ "ਹਰੀ" ਕੇਂਦਰ ਹੈ। ਫੇਰ, ਕੇਵਲ ਪੰਜਾਬ ਦੇ ਸਿੰਘਾਂ ਨੂੰ ਹੀ ਚੋਣ ਰਾਹੀਂ ਇਸ ਦੇ ਪ੍ਰਬੰਧ ਨਾਲ ਜੋੜਨਾ ਅਤੇ ਬਾਕੀ ਦੇਸ਼ ਪ੍ਰਦੇਸ਼ ਦੇ ਲੱਖਾਂ ਸਿੱਖਾਂ ਨੂੰ, ਇਸ ਹੱਕ ਤੋਂ ਵਾਂਝਿਆਂ ਰੱਖਣ ਨੂੰ, ਖੇਤਰੀ ਸੁਤੰਤਰ ਬੋਰਡਾਂ ਉੱਤੇ ਕਿੰਤੂ ਕਰਨ ਵਾਲੇ ਲੋਕ, ਕਿਵੇਂ ਹੱਕ-ਬਜਾਨਬ ਕਰਾਰ ਦੇਣਗੇ? ਸਵਾਲ ਗੁਰਦੁਆਰੇ ਨੂੰ ਸਤਿਗੁਰਾਂ ਦੇ ਤੱਖਯਲ ਦਾ ਸਾਂਝਾ ਧਰਮ-ਅਸਥਾਨ ਬਣਾਉਣਾ ਹੈ, ਹਰ ਸਿੱਖ ਦਾ ਗੁਰਦੁਆਰਾ ਪ੍ਰਬੰਧ ਨਾਲ, ਬਤੌਰ ਚੋਣਕਾਰ ਜਾਂ ਪ੍ਰਬੰਧਕ, ਨਾਤਾ ਜੋੜਨਾ ਨਹੀਂ।

ਵੈਸੇ, ਇਹ ਧਾਰਨਾ ਹੈ ਹੀ ਅਸਾਧ (impracticable)। ਗੁਰੂ ਕੇ ਸਿੱਖਾਂ ਨੇ ਸੱਚ-ਧਰਮ-ਭਾਵਾਂ ਨਾਲ ਭਿੱਜੇ ਵਾਤਾਵਰਣ 'ਚੋਂ ਅੰਮ੍ਰਿਤ-ਜੀਵਨ ਦੇ ਅੰਬ ਖਾਣੇ ਹਨ, ਮੈਂਬਰ ਜਾਂ ਚੋਣਕਾਰ ਦੀ ਹਉਮੈਂ ਦੇ ਰੁੱਖ ਨਹੀਂ ਗਿਣਨੇ, ਜੋ ਅਸੀਂ 1925, ਤੋਂ ਲੈ ਕੇ ਹੁਣ ਤੱਕ ਗਿਣਦੇ ਆਏ ਹਾਂ। ਜੇ ਈਸਾਈਆਂ, ਯਹੂਦੀਆਂ, ਮੁਸਲਮਾਨਾਂ ਤੇ ਅਹਿਮਦੀਆਂ ਆਦਿ ਮੱਤਾਂ ਦੇ ਸੰਪ੍ਰਦਾਇਕ, ਮਜ਼ਬੀ ਅਦਾਰੇ, ਹਰ ਬਾਲਗ ਦੀ ਵੋਟ ਦੇ ਦਖ਼ਲ ਤੋਂ ਬਿਨਾ, ਸਫਲ ਤੌਰ ਉੱਤੇ ਚੱਲ ਰਹੇ ਹਨ, ਤਾਂ ਸਮੱਸਤ ਸੰਸਾਰ ਦੇ ਸਾਂਝੇ ਸਿੱਖ ਗੁਰਦੁਆਰੇ ਕਿਉਂ ਨਹੀਂ ਚੱਲ ਸਕਦੇ? ਸੱਚ ਤਾਂ ਇਹ ਹੈ ਕਿ ਧਰਮ-ਭਾਵ-ਬਿਹੀਨ ਤੇ ਸਵਾਰਥੀ ਰਾਜਸੀ ਨੇਤਾਵਾਂ ਅਤੇ ਸ਼ਰਧਾਹੀਨ ਬੁੱਧੀਜੀਵੀਆਂ ਨੇ ਹੀ ਸਿੱਖੀ ਜਿਹੇ ਸਰਬਕਾਲੀ, ਸਰਬਦੇਸ਼ੀ ਮਾਨਵ-ਧਰਮ ਨੂੰ ਪੰਜਾਬ ਦੀ ਇੱਕ ਨੁੱਕਰੇ ਲਾ ਛੱਡਿਆ ਹੈ, ਅਤੇ ਉਹ ਵੀ ਇੱਕ ਧੁੰਦਲੇ ਨਕਸ਼ ਸਹਿਤ।

ਇਹ ਵਾਵੇਲਾ ਵੀ ਕਤਅਨ ਗ਼ਲਤ ਤੇ ਹਾਨੀਕਾਰਕ ਹੈ ਕਿ ਹਰੇਕ ਸਿੱਖ ਨੂੰ ਵੋਟ ਦਾ ਹੱਕ ਨਾ ਦੇਣ ਨਾਲ, ਸਿੱਖਾਂ ਦੀ ਆਪਸ ਵਿੱਚ, ਸ਼੍ਰੇਣੀ-ਵੰਡ ਹੋ ਜਾਵੇਗੀ। ਕੀ ਹਰ ਬਾਲਗ਼ ਸਿੱਖ ਨੂੰ ਵੋਟ ਦਾ ਹੱਕ ਦੇ ਕੇ ਵਰਤਮਾਨ ਗੁਰਦੁਆਰਾ ਐਕਟ, ਸਿੱਖਾਂ ਵਿੱਚ ਪੰਥ-ਮਾਰੂ-ਧੜੇ-ਬੰਦੀ ਦਾ ਕਾਰਨ ਨਹੀਂ ਬਣਿਆ। ਚੋਣ, ਜਿੰਨੀ ਸਿੱਖ-ਰਹਿਤ ਦੀਆਂ ਪਾਬੰਦੀਆਂ ਅਧੀਨ ਅਤੇ ਰਾਜਨੀਤੀ ਤੋਂ ਬਾਲਾ, ਗੁਰਮੁਖ ਸਿੱਖਾਂ ਦੀ ਹੋਵੇਗੀ, ਉਤਨਾਂ ਹੀ ਗੁਰਦੁਆਰਾ,

---

* ਬਿਸ਼ਿਪ ਔਫ ਕੈਂਟਰਬਰੀ (ਇੰਗਲੈਂਡ) ਨੇ ਕੋਰੀਆ ਵਿੱਚ ਜਰਮ ਬੰਬ ਸੁੱਟੇ ਜਾਣ ਦੀ ਗੱਲ ਆਖੀ, ਤਾਂ ਉਸਨੂੰ Red Dean ਕਿਹਾ ਜਾਣ ਲੱਗਾ।

ਸਿੱਖੀ-ਜੀਵਨ ਤੇ ਪ੍ਰਚਾਰ ਦਾ ਸੋਮਾ ਹੋ ਉੱਭਰੇਗਾ। ਜਮਹੂਰੀ ਚੋਣ ਢੰਗ ਦਾ ਰੋਲਾ ਉਹ ਲੋਕ ਪਾਉਂਦੇ ਹਨ ਜੋ ਅੰਦਰੋਂ ਚਾਹੁੰਦੇ ਹਨ ਕਿ ਗੁਰਦੁਆਰਿਆਂ ਵਿੱਚ ਇੰਤਸ਼ਾਰ ਦਾ ਵਾਤਾਵਰਣ ਵਰਤੇ, ਅਤੇ ਇਹ ਧੜੇਬੰਦੀ ਤੇ ਖਾਨਾ-ਜੰਗੀ ਦਾ ਅੱਡਾ ਬਣੇ ਰਹਿਣ। ਅਜਿਹੇ ਸਵਾਰਥੀ ਤੇ ਚਾਲਾਕ ਲੋਕ ਸਿੱਖੀ ਦੀ ਬ੍ਰਿੱਧੀ ਦੇ ਚਾਹਵਾਨ ਤੇ ਦੂਰ-ਅੰਦੇਸ਼ ਗੁਰਮੁਖ ਸਿੱਖ ਨਹੀਂ ਹੋ ਸਕਦੇ।

## 6) *ਸੰਗਤ ਤੇ ਜਮਹੂਰੀਅਤ*

ਭੋਲੇ-ਭਾਲੇ ਸਿੱਖਾਂ ਨੂੰ, ਚਤੁਰ ਤੇ ਅਸ਼ਰਧਾਲੂ ਪੰਡਿਤ (ਵਿਦਵਾਨ) ਲੋਕਾਂ ਵੱਲੋਂ, ਇਹ ਟਪਲਾ ਵੀ ਲਾਇਆ ਜਾ ਰਿਹਾ ਹੈ ਕਿ ਸਿੱਖ ਸੰਗਤ ਅਥਵਾ ਸਤਿਸੰਗਤ ਦੀ ਕਾਇਮੀ ਦੇ ਰੂਪ ਵਿੱਚ, ਸਤਿਗੁਰਾਂ ਨੇ ਵਰਤਮਾਨ ਡੈਮੋਕਰੇਸੀ (ਜਮਹੂਰੀਅਤ) ਨੂੰ ਅਪਣਾਇਆ ਹੈ। ਇਹ ਮਨੌਤ ਨਾ ਹੀ ਦਰੁਸਤ ਹੈ, ਅਤੇ ਨਾ ਹੀ ਸਿੱਖ ਧਰਮ ਦੇ ਬੁਨਿਆਦੀ ਸਿਧਾਂਤਾਂ ਦੇ ਅਨੁਕੂਲ।

ਵਰਤਮਾਨ ਡੈਮੋਕਰੈਟਿਕ (ਲੋਕਤੰਤਰ) ਢਾਂਚੇ ਅਧੀਨ ਚੋਣ ਰਾਹੀਂ, ਚੁਣੇ ਗਏ ਪ੍ਰਤਿਨਿੱਧ ਜਾਂ ਲੋਕ-ਇਕੱਠ, ਜ਼ਰੂਰੀ ਨਹੀਂ, ਅੰਦਰੋਂ ਬਾਹਰੋਂ, ਸੱਚੇ-ਸੁੱਚੇ, ਧਰਮ-ਵਿਸ਼ਵਾਸੀ ਤੇ ਬਾ-ਇਖ਼ਲਾਕ ਹੋਣ। ਉਹ ਮੰਦਾ ਚਿਤਵ ਸਕਦੇ ਅਤੇ ਸਮਾਜ ਅਤੇ ਸਰਕਾਰ ਤੋਂ ਚੋਰੀ, ਮੰਦਾ ਕਮਾ ਸਕਦੇ ਹਨ। ਉਹਨਾਂ ਦੀ ਦੁਨੀਆਂ ਵਿੱਚ ਉਹੀ ਮੁਜਰਮ ਹੈ, ਜੋ ਕਾਨੂੰਨ ਦੇ ਸ਼ਿਕੰਜੇ ਵਿੱਚ ਫੱਸ ਜਾਵੇ। ਦੂਰ ਜਾਣ ਦੀ ਲੋੜ ਨਹੀਂ, ਇਸ ਗੱਲ ਦਾ ਪ੍ਰਤੱਖ ਸਬੂਤ ਆਪਣੇ ਦੇਸ਼ ਦੇ ਰਾਜਸੀ ਡੈਮੋਕਰੇਟਿਕ ਸਿਸਟਮ ਵਿੱਚ ਹਰ ਪਾਸੇ ਵੇਖਿਆ ਜਾ ਸਕਦਾ ਹੈ, ਅਤੇ ਇਸ ਦੇ ਫਲਸਰੂਪ, ਉੱਚਤਮ-ਅਧਿਕਾਰੀਆਂ ਵਿੱਚ ਭ੍ਰਿਸ਼ਟਾਚਾਰ ਤੇ ਵੱਡੇ ਵੱਡੇ ਸਕੈਮ (Scam) ਘਪਲੇ।

ਪ੍ਰੰਤੂ, ਸਤਿਸੰਗਤ, ਉਹਨਾਂ ਦੈਵੀ ਲੋਕਾਂ ਦਾ ਇਕੱਠ ਹੈ, ਜਿਨ੍ਹਾਂ ਲਈ ਬੁਰਾ ਕਰਨਾ ਤਾਂ ਇੱਕ ਪਾਸੇ ਰਿਹਾ, ਬੁਰਾ ਚਿਤਵਨਾ ਵੀ ਪਾਪ ਹੈ। ਉੱਥੇ ਸਾਰੇ ਹਾਜ਼ਰੀਨ ਸਤਿਗੁਰੂ ਜੀ ਵਿੱਚ ਸਮਾਨ ਤੇ ਇੱਕ ਹੋ ਕੇ ਬੈਠਦੇ ਹਨ। ਗੁਰੂ ਨਾਨਕ ਪਾਤਸ਼ਾਹ, ਸਤਿਸੰਗਤ ਦੀ ਸੰਖੇਪ ਤੇ ਪ੍ਰਭਾਵੀ ਵਿਆਖਿਆ ਇਉਂ ਕਰਦੇ ਹਨ :

> "ਸਤਸੰਗਤਿ ਕੈਸੀ ਜਾਣੀਐ ? ਜਿਥੈ ਏਕੋ ਨਾਮੁ ਵਖਾਣੀਐ।
> ਏਕੋ ਨਾਮੁ ਹੁਕਮੁ ਹੈ, ਨਾਨਕ, ਸਤਿਗੁਰਿ ਦੀਆ ਬੁਝਾਇ ਜੀਉ ॥" (ਪੰਨਾ 72)
> (ਵੇਖੋ, ਕਿਤਨੀ ਸੰਖੇਪਤਾ ਵਿੱਚ, ਪਾਤਸ਼ਾਹ, ਚਾਰ ਅਤਿ ਅਹਿਮ ਤੇ ਅਨਮੋਲ ਜੀਵਨ-ਸਿਧਾਂਤ ਸਮਝਾ ਗਏ ਹਨ।)

ਸੋ, ਗੁਰਦੁਆਰਿਆਂ ਵਿੱਚ ਸਤਸੰਗਤ ਦੇ ਰੂਪ ਵਿੱਚ ਜੁੜੇ ਲੋਕ : ਮਨ, ਬਚਨ, ਕਰਮ ਕਰ ਕੇ ਹਰੀ-ਨਾਮ ਨਾਲ ਜੁੜੇ ਹੁੰਦੇ ਹਨ; ਕਾਮ, ਕ੍ਰੋਧ, ਲੋਭ, ਮੋਹ, ਹੰਕਾਰ, ਈਰਖਾ, ਦਵੈਖ ਤੋਂ ਉਚੇਰੇ ਤੇ ਪਾਕ-ਪਵਿੱਤਰ। ਉਹਨਾਂ ਨੂੰ, ਮਾਇਆ-ਵੇਹੜੇ ਅਤੇ ਅੰਦਰੋਂ ਬਾਹਰੋਂ ਹੋਰ, ਹੋਰ; ਖੋਟੇ ਲੋਕਾਂ ਨਾਲ ਤੁਲਨਾ ਦੇਣੀ ਅਯੋਗ ਹੈ, ਅਨਰਥ ਹੈ।

ਯਾਦ ਰੱਖੋ, ਜਿਸ ਸਤਿ ਸੰਗਤ ਨੂੰ, ਗੁਰੂ ਜੀ, ਆਪਣੇ ਨਾਲੋਂ ਵੀ ਵੱਡਾ — 21 ਵਿਸਵੇ ਦਾ ਉਚਤਮ ਦਰਜਾ ਦਿੰਦੇ ਹਨ, ਉਹ, ਯਕੀਨਨ ਵੋਟਾਂ ਨਾਲ ਚੁਣੇ ਸਾਧਾਰਣ ਲੋਕਾਂ ਦਾ ਇਕੱਠ (Congregation) ਨਹੀਂ ਹੋ ਸਕਦੀ। ਸ਼ਬਦ (ਨਾਮ) ਵਿੱਚ ਸੁਰਤ ਜੋੜਨ ਵਾਲਿਆਂ ਦਾ "ਹਜੂਮ" ਹੀ ਹੋ ਸਕਦਾ ਹੈ।

ਦੂਜੇ, ਸਿੱਖ ਮਿਸਲਾਂ ਦੇ ਸਮੇਂ ਤੱਕ ਦੇ ਸਿੱਖ-ਇਤਹਾਸ ਵੱਲ ਨਿਗਾਹ ਮਾਰੀਏ ਤਾਂ ਸਮੂਹ ਸਤਿਗੁਰੂਆਂ ਤੇ ਸਰਬੱਤ-ਖਾਲਸੇ ਦੇ ਫੈਸਲੇ, ਧਰਮ ਅਤੇ ਗੁਣ-ਪ੍ਰਧਾਨ ਪ੍ਰਣਾਲੀ (Theocracy) ਦੁਆਰਾ ਹੁੰਦੇ ਰਹੇ ਹਨ, ਵਰਤਮਾਨ ਲੋਕ-ਤੰਤਰੀ (Democracy) ਚੋਣ ਢੰਗ ਨਾਲ, ਵੋਟ ਦੁਆਰਾ ਨਹੀਂ। ਕੀ ਹਰੇਕ ਸਤਿਗੁਰੂ ਨੇ ਆਪਣੇ ਉੱਤ੍ਰਾਧਿਕਾਰੀ ਦੀ, ਗੁਣਾਂ ਨੂੰ ਆਧਾਰ ਬਣਾ ਕੇ ਚੋਣ (Selection) ਕੀਤੀ ਸੀ, ਜਾਂ ਵੋਟਾਂ ਰਾਹੀਂ ਇਲੈਕਸ਼ਨ ਦੁਆਰਾ ? ਜੇ ਕਰਦੇ ਤਾਂ ਵਰਤਮਾਨ ਪੰਜ ਪਿਆਰੇ ਨਾ ਚੁਣੇ ਜਾ ਸਕਦੇ, ਅਤੇ ਸ਼ਾਇਦ ਸ੍ਰੀ ਗੁਰੂ ਅਰਜੁਨ ਦੇਵ ਜੀ ਨਾਲੋਂ ਪ੍ਰਿਥੀ ਚੰਦ ਬਹੁਤੀਆਂ ਵੋਟਾਂ ਲੈ ਜਾਂਦਾ। ਜੇ ਜਥੇਦਾਰੀ ਦੀ ਚੋਣ ਲਈ ਵਰਤਮਾਨ ਵੋਟਾਂ ਵਾਲਾ ਚੋਣ-ਢੰਗ ਲਾਗੂ ਹੁੰਦਾ, ਤਾਂ ਮਹਾਨ ਸਰਦਾਰ ਜੱਸਾ ਸਿੰਘ ਆਹਲੂਵਾਲੀਏ (ਅਖੌਤੀ ਕਲਾਲ) ਨੂੰ ਸਰਬਸੰਮਤੀ ਨਾਲ ਸੁਲਤਾਨੁਲ-

ਕੌਮ ਕੌਣ ਮੰਨਦਾ ? ਵਰਤਮਾਨ ਡੈਮੋਕਰੇਸੀ ਦਾ ਨਿਰੂਪਣ (Concept) ਤਾਂ ਗੁਰੂ-ਕਾਲ ਤੋਂ ਬਾਅਦ, ਅੰਗਰੇਜ਼ੀ ਰਾਜ ਸਮੇਂ, ਭਾਰਤ ਵਿੱਚ ਆਇਆ ਅਤੇ ਉਹ ਵੀ ਕੇਵਲ ਰਾਜਨੀਤਕ ਮਸਲਿਆਂ ਲਈ, ਨਾ ਕਿ ਧਾਰਮਿਕ ਅਦਾਰਿਆਂ ਲਈ।

### 7) *ਇੱਕ ਚਿਤਾਵਨੀ ਹੋਰ*

ਵਰਤਮਾਨ ਗੁਰਦੁਆਰਾ ਐਕਟ ਅਨੁਸਾਰ ਗੁਰਦੁਆਰਿਆਂ ਵਿੱਚ ਨਾ ਕੇਵਲ ਆਚਾਰ-ਹੀਨ, ਲੋਭੀ ਤੇ ਚੌਧਰ ਦੇ ਭੁੱਖੇ ਢਿੱਲੜ ਸਿੱਖ, ਜੋ ਗੁਰਮਤਿ ਅਥਵਾ ਨਾਮ-ਧਰਮ ਵਿੱਚ ਵਿਸ਼ਵਾਸ ਨਹੀਂ ਰੱਖਦੇ, ਆ ਘੁਸਦੇ ਹਨ: ਸਗੋਂ , ਸਿੱਖ-ਨੁਮਾ ਪਦਾਰਥਵਾਦੀ ਨਾਸਤਕ ਕਮਿਊਨਿਸਟ ਵੀ। 1955, ਵਿੱਚ, ਅਕਾਲੀਆਂ ਤੇ ਕਮਿਊਨਿਸਟਾਂ ਵਿਚਕਾਰ ਹੋਏ ਚੋਣ-ਸਮਝੌਤੇ ਕਾਰਨ, ਦਸ ਬਾਰਾਂ ਕਮਿਊਨਿਸਟ ਵੀ ਸ਼੍ਰੋਮਣੀ ਕਮੇਟੀ ਦੇ ਮੈਂਬਰ ਬਣੇ। ਸਰਦਾਰ ਮੋਹਨ ਸਿੰਘ "ਮਹਾਵਾ" (ਅੰਮ੍ਰਿਤਸਰ) ਨੇ, ਸਰਦਾਰ ਈਸ਼ਰ ਸਿੰਘ ਮਝੈਲ, ਪ੍ਰਧਾਨ, ਸ਼੍ਰੋਮਣੀ ਕਮੇਟੀ ਨੂੰ, ਕਰਾਰੀ ਸ਼ਿਕਸਤ ਦਿੱਤੀ, ਅਤੇ ਉਹ, ਪ੍ਰੋ: ਵਰਿਆਮ ਸਿੰਘ ਅਤੇ ਸਰਦਾਰ ਗੁਰਦਿੱਤ ਸਿੰਘ 'ਔਲਖ', ਐਡਵੋਕੇਟ ਆਦਿ ਕਮਿਊਨਿਸਟਾਂ ਸਮੇਤ, ਸ਼੍ਰੋਮਣੀ ਕਮੇਟੀ ਦੀ ਅੰਤ੍ਰੰਗ ਕਮੇਟੀ ਦੇ ਮੈਂਬਰ ਵੀ ਰਹੇ। ਕਮਿਊਨਿਸਟਾਂ ਦੇ ਨਾਸਤਕ ਹੋਣ ਬਾਰੇ, ਲੈਨਿਨ, "Lenin on Religion" ਪੁਸਤਕ ਦੇ ਆਰੰਭ ਵਿੱਚ ਲਿਖਦਾ ਹੈ :

> "Atheism is a natural and inseparable part of Marxism, or Scientific Socialism."
>
> ਭਾਵ : ਪਦਾਰਥਵਾਦ (ਨਾਸਤਕਤਾ) ਮਾਰਕਸਵਾਦ ਅਥਵਾ, ਵਿਗਿਆਨਕ ਸਮਾਜਵਾਦ ਦਾ ਸੁਭਾਵਕ ਤੇ ਅਨਿੱਖੜਵਾਂ ਅੰਗ ਹੈ।

### 8) *ਇੱਕ ਹੋਰ ਸਪੱਸ਼ਟਤਾ*

ਸਵਾਰਥੀ ਤੇ ਚਤੁਰ ਰਾਜਸੀ ਲੋਕ ਸਿੱਖ ਸੰਗਤਾਂ ਨੂੰ ਇੱਕ ਵੱਡਾ ਟਪਲਾ ਇਹ ਵੀ ਦਿੰਦੇ ਹਨ ਕਿ ਜੇ ਹਰ ਸਿੱਖ ਨੂੰ ਗੁਰਦੁਆਰਾ ਚੋਣਾਂ ਵਿੱਚ ਵੋਟ ਦੇਣ ਦਾ ਹੱਕ ਨਾ ਦਿੱਤਾ ਗਿਆ ਤਾਂ ਧਰਮ ਤੇ ਰਾਜਨੀਤੀ ਵੱਖ ਵੱਖ ਹੋ ਜਾਣਗੇ। ਇਸ ਸੰਬੰਧ ਵਿੱਚ ਪ੍ਰਥਮ ਬਿਨੈ ਤਾਂ ਇਹ ਹੈ ਕਿ ਗੁਰਮਤ ਅਨੁਸਾਰ ਧਰਮ ਨੂੰ ਜੀਵਨ ਦੇ ਕਿਸੇ ਸ਼ੋਅਬੇ (ਅੰਗ) ਨਾਲੋਂ ਵੀ ਵੱਖ ਨਹੀਂ ਕੀਤਾ ਜਾ ਸਕਦਾ। ਇਉਂ ਸੋਚਣਾ ਹੀ ਨਿਰਮੂਲ ਤੇ ਉਪੱਦਰਵ ਹੈ। ਸੰਤੁਲਿਤ 'ਸਹਜ' ਤੇ ਸਫਲ ਜੀਵਨ-ਯਾਤਰਾ ਲਈ ਆਰਥਕ, ਸਮਾਜਕ, ਰਾਜਸੀ ਖੇਤਰਾਂ ਵਿੱਚ ਵੀ ਧਰਮ ਦੀ ਇੱਕ ਸਮਾਨ ਲੋੜ ਹੈ। ਅੱਲਾਮਾ ਇਕਬਾਲ ਨੇ ਇਸ ਸੰਬੰਧ ਵਿੱਚ ਬੜੇ ਪਤੇ ਦੀ ਗੱਲ ਆਖੀ ਹੈ :

> "ਜਲਾਲਿ ਪਾਤਸ਼ਾਹੀ ਹੋ, ਯਾ ਜਮਹੂਰੀ ਤਮਾਸ਼ਾ ਹੋ।
> ਜੁਦਾ ਹੋ ਦੀਂ ਸਿਆਸਤ ਸੇ, ਤੋ ਰਹਿ ਜਾਤੀ ਹੈ ਚੰਗੇਜ਼ੀ।"
> (ਜੇ ਧਰਮ ਤੋਂ ਸਿਆਸਤ ਵੱਖਰੀ ਹੋ ਜਾਵੇ, ਤਦ ਰਾਜ, ਚਾਹੇ ਇੱਕ ਪੁਰਖੀ ਹੋਵੇ ਜਾਂ ਲੋਕਤੰਤਰੀ, ਇਹ ਚੰਗੇਜ਼ ਖ਼ਾਨ ਦੀ ਬਰਬਰੀਅਤ ਤੇ ਕਹਰ ਹੋ ਕੇ ਰਹਿ ਜਾਂਦਾ ਹੈ।)

ਪਰ, ਭੁੱਲ ਉਦੋਂ ਹੁੰਦੀ ਹੈ ਜਦ ਅਸੀਂ ਧਰਮ ਦੇ ਅਰਥਾਂ ਨੂੰ ਮਜ਼ਹਬ, ਮੱਤ, ਸੰਪ੍ਰਦਾਇ ਜਾਂ ਰਿਲੀਜਨ ਦੇ ਅਰਥਾਂ ਨਾਲ ਖਲਤ ਮਲਤ ਕਰਨ ਦੀ ਭਾਰੀ ਭੁੱਲ ਕਰਦੇ ਹਾਂ। ਧਰਮ ਸਾਰੇ ਸੰਸਾਰ ਦਾ ਸ਼ਾਸ਼ਵਤ ਹੈ, ਸਦੀਵੀ ਹੈ, ਇੱਕ ਹੈ; ਜਦ ਕਿ ਮੱਤ ਅਨੇਕ ਹਨ। ਪੰਜਵੇਂ ਗੁਰਦੇਵ ਕੇਵਲ ਇੱਕ ਓਅੰਕਾਰੀ ਨਾਮ ਨੂੰ ਹੀ ਧਰਮ ਅਤੇ ਕਲਜੁਗੀ ਜੀਵਾਂ ਦਾ ਉਧਾਰ-ਕਰਤਾ ਤੇ ਗਿਆਨ ਪ੍ਰਕਾਸ਼ਕ ਮੰਨਦੇ ਹਨ :

1) "ਬਲਿਓ ਚਰਾਗੁ ਅੰਧ੍ਯ੍ਯਾਰ ਮਹਿ, ਸਭ ਕਲਿ ਉਧਰੀ ਇਕ ਨਾਮ ਧਰਮ ॥" (ਪੰ :1387)
   ਤਥਾ : ਸਗਲ ਮਤਾਂਤ, ਕੇਵਲ ਹਰਿ ਨਾਮੁ (ਸੁਖਮਨੀ)
2) "ਸ੍ਰੀ ਗੁਰੂ ਨਾਨਕ ਦੇਵ ਜੀ" ਨੇ ਇਸ ਅਮਰ ਸਿਧਾਂਤ ਨੂੰ ਇਉਂ ਮੰਨਿਆ ਹੈ :

"ਏਕੋ ਧਰਮੁ ਦ੍ਰਿੜੈ ਸਚੁ ਕੋਈ ॥ ਗੁਰਮਤਿ ਪੂਰਾ ਜੁਗਿ ਜੁਗਿ ਸੋਈ ॥" (ਪੰਨਾ 1188)

ਭਾਵ : ਜੇ ਕੋਈ ਪੂਰਨ ਤੌਰ ਉੱਤੇ ਸੱਚ ਨੂੰ ਹਿਰਦੈ ਵਸਾਵੇ, ਤਾਂ ਉਹ ਜਾਣੇਗਾ ਕਿ ਧਰਮ ਅਸਲ ਵਿੱਚ ਇਕੋ ਹੀ ਹੈ। ਗੁਰਮਤਿ ਦੁਆਰਾ ਇਹ ਸੂਝ ਉਪਜਦੀ ਹੈ ਕਿ ਪੂਰਾ ਪ੍ਰਭੂ ਹਰੇਕ ਯੁੱਗ ਵਿੱਚ ਇੱਕੋ ਜਿਹਾ ਵਰਤਦਾ ਹੈ।

ਚੇਤੇ ਰਹੇ : ਸ੍ਰੀ ਗੁਰੂ ਨਾਨਕ ਨਾਮ-ਲੇਵਾ ਸਿੱਖਾਂ ਵੱਲੋਂ, ਨਾਸਤਕ ਜਾਂ ਪਦਾਰਥਵਾਦੀਆਂ ਨੂੰ ਇਸ ਪੱਖੋਂ ਨਿੰਦ ਲੈਣਾ ਹੀ ਕਾਫ਼ੀ ਨਹੀਂ, ਸਗੋਂ, ਹਰ ਸਿੱਖ ਅਦਾਰੇ ਵਿੱਚ ਸਿੱਖ-ਸਮਾਜਵਾਦ, ਤੇ ਮਨੁੱਖੀ ਸਮਾਨਤਾ ਵਰਤਾ ਕੇ ਵਿਖਾਉਣ ਦੀ ਲੋੜ ਹੈ। ਗੁਰੂ ਜੀ ਤਾਂ ਅਮਲ, ਕਰਨੀ ਦੇ ਆਸ਼ਕ ਹਨ, ਕੇਵਲ ਮਨੌਤ (ਮੱਤ) ਦੇ ਨਹੀਂ।

ਰਾਜਸੀ ਲੋਕਾਂ ਦੀ ਚੁਸਤੀ ਇਹ ਹੈ ਕਿ ਉਹ ਧਰਮ ਤੇ ਰਾਜਨੀਤੀ ਨੂੰ ਅਨਿੱਖੜਵਾਂ ਦੱਸ ਕੇ ਰਾਜਨੀਤੀ ਨੂੰ ਧਰਮੀ ਤੇ ਪਵਿੱਤਰ ਬਣਾਉਣ ਦੀ ਥਾਂ, ਧਰਮ ਨੂੰ ਰਾਜਨੀਤੀ ਦੇ ਕੁੰਡੇ ਹੇਠ ਰੱਖਦੇ, ਤੇ ਇਸ ਦੀ ਕੁਵਰਤੋਂ ਕਰਦੇ ਹਨ । ਗੁਰੂ ਨਾਨਕ ਦੇਵ ਜੀ 'ਜਪੁ ਜੀ' ਵਿੱਚ ਧਰਮ ਨੂੰ ਸਾਧਾਰਣ ਮਜ੍ਹਬ ਜਾਂ ਮੱਤ ਦੇ ਅਰਥਾਂ ਵਿੱਚ ਨਹੀਂ ਲੈਂਦੇ, ਸਗੋਂ ਦਯਾ ਦਾ ਪੁੱਤਰ ਤੇ ਸੰਤੋਖ-ਥਾਪਕ ਸੱਤਾ ਕਰ ਕੇ ਮੰਨਦੇ ਹਨ; ਜਦ ਕਿ ਦੁਨਿਆਵੀ ਤੇ ਰਾਜਸੀ ਲੋਕਾਂ ਦੀ ਪ੍ਰਾਪਤੀ ਤੇ ਪ੍ਰਭਤਾ ਦੀ ਲਾਲਸਾ, ਅਸੰਤੋਖ, ਹਉਮੈਂ ਤੇ ਸਵਾਰਥ ਦੀ ਉਪਜ ਹੁੰਦੀ ਹੈ। ਧਰਮ ਤਾਂ ਸਾਰੇ ਅਸਤਿਤਵ, ਕੁਲ ਕਾਇਨਾਤ ਤੇ ਹੋਂਦ ਦਾ ਆਧਾਰ ਹੈ। ਅਸਤਿਤਵ ਵੀ ਗਹਨਤਾ, ਅਥਵਾ ਡੂੰਘਾਈ ਵਿੱਚ ਪ੍ਰਵੇਸ਼ ਕਰਨਾ ਹੀ ਪ੍ਰਮਾਤਮਾ ਦੀ ਲੱਖਤਾ ਦਾ ਮਾਰਗ ਹੈ। ਧਰਮ ਸ਼ਬਦ ਸੰਸਕ੍ਰਿਤ ਦੇ 'ਧ੍ਰੀ' ਧਾਤੂ ਤੋਂ ਬਣਿਆ ਹੈ। ਅਰਥ ਹਨ : ਧਾਰਨਾਂ, ਆਸਰਾ ਦੇਣਾ, ਆਦਿਕ।

ਸੋ, ਜਿੱਥੇ ਮਜ੍ਹਬ, ਮੱਤ ਜਾਂ ਸੰਪ੍ਰਦਾਇਕ ਵੀਚਾਰਧਾਰਾ ਦੀ ਸੰਕੀਰਣਤਾ, ਰਾਜਨੀਤੀ ਦਾ ਹੱਥ-ਠੋਕਾ ਬਣ ਕੇ ਸੰਸਾਰ ਨੂੰ ਯੁੱਧਾਂ, ਜੰਗਾਂ ਦੁਆਰਾ ਵਿਨਾਸ਼ ਕਰਨ, ਤੋੜਨ ਤੇ ਬਖੇਰਨ ਦਾ ਕਾਰਨ ਬਣਦੇ ਆਏ ਹਨ, ਉਥੇ ਧਰਮ ਅਥਵਾ ਧਰਮੀ ਲੋਕ ਜੋੜਨ ਦਾ। ਧਰਮ ਸਦਾ ਪਿਆਰ, ਮੈਤਰੀ ਤੇ ਸਰਬੱਤ ਦੇ ਭਲੇ ਦੇ ਗੀਤ ਗਾਉਂਦਾ ਹੈ, ਜਦ ਕਿ ਮਜ੍ਹਬੀ ਸੰਪ੍ਰਦਾਇਕਤਾ ਤੇ ਰਾਜਨੀਤੀ : ਨਫ਼ਰਤ, ਫੁੱਟ, ਵੈਰ-ਭਾਵ ਸਵਾਰਥ ਦੀ ਸੰਥਾ ਸਿਖਾਉਂਦੇ ਹਨ।

ਹੋਰ ਸਮਝੀਏ : ਹਾਂ, ਮਜ੍ਹਬ ਦਾ ਸਤਿ, ਸੰਤੋਖ, ਦਇਆ ਆਦਿ ਵਾਲਾ ਹਿੱਸਾ ਤਾਂ ਧਰਮ ਨਾਲ ਸੰਬੰਧਤ ਹੁੰਦਾ ਹੈ; ਪਰ, ਦੂਜਾ, ਜਥੇਬੰਦਕ, ਉਸ ਦੀ ਰਹੁ-ਰੀਤ, ਮਰਿਆਦਾ ਅਥਵਾ ਸ਼ਰ੍ਹਾ ਨਾਲ। ਅਰਬ ਆਦਿ ਮੁਸਲਮ ਦੇਸ਼ਾਂ ਵਿੱਚ ਸਾਰਿਆਂ ਲਈ ਸਮਾਨਤਾ ਵਾਲਾ ਧਰਮੀ ਰਾਜ ਨਹੀਂ, ਸ਼ਰ੍ਹਾ ਦਾ ਰਾਜ ਹੈ, ਜੋ ਗ਼ੈਰ ਮੁਸਲਮਾਨਾਂ ਨਾਲ ਵਿਤਕਰਾ ਕਰਦੀ ਹੈ। ਧਰਮੀ ਰਾਜ ਵਿੱਚ ਵੰਡਾਂ, ਵਿਤਕਰਿਆਂ ਦੀ ਕੋਈ ਥਾਂ ਨਹੀਂ ਹੁੰਦੀ। ਗੁਰੂ ਸਾਹਿਬਾਨ ਨੇ ਆਪਣੇ ਖਾਸ ਰੂਪ ਖਾਲਸੇ ਨੂੰ ਧਰਮੀ ਰਾਜ ਦਾ ਹਾਮਿਲ ਅਥਵਾ ਵਾਰਸ ਬਣਾਇਆ ਹੈ। ਅੱਲਾਮਾ ਇਕਬਾਲ ਸ਼ਰੱਈ ਮੁੱਲਾਂ ਤੇ ਰੱਬੀ ਮੁਜਾਹਿਦਾਂ ਦਾ ਅੰਤਰ ਦੱਸਦਾ ਲਿਖਦਾ ਹੈ :

ਅਲਫਾਜ਼ੋ ਮੁਆਨੀ ਮੇਂ ਤਫ਼ਾਵਤ ਨਹੀਂ, ਲੇਕਿਨ,
ਮੁੱਲਾਂ ਕੀ ਅਜ਼ਾਂ ਔਰ ਹੈ, ਮੁਜਾਹਦ ਕੀ ਅਜ਼ਾਂ ਔਰ।
ਹੈ ਦੋਨੋਂ ਕੀ ਪਰਵਾਜ਼ ਉਸੀ ਏਕ ਜਹਾਂ ਮੇਂ,
ਕਰਗਿਸ (ਗਿੱਧ) ਕਾ ਜਹਾਂ ਔਰ ਹੈ, ਸ਼ਾਹੀਂ ਕਾ ਜਹਾਂ, ਔਰ। (ਇਕਬਾਲ)

ਗੁਰੂ ਦਾ ਸਿੱਖ ਉਕਾਬ (ਸ਼ਾਹੀਂ) ਵਾਲੀ ਉੱਚੀ ਉਡਾਨ ਤੇ ਨਿਗਾਹ ਛੱਡ ਕੇ, ਅੱਜ ਚਉਰਾਸੀ ਵਾਂਗ, ਗਿੱਧ ਵਾਂਗ ਧਰਤੀ ਦੀ ਪਸਤੀ ਵੱਲ ਝਾਕ ਰਿਹਾ ਹੈ, ਅਤੇ ਸੰਸਾਰ ਲਈ ਕਿਸੇ ਵੀ ਨਮੂਨੇ ਦਾ, ਛੋਟਾ ਜਾਂ ਵੱਡਾ, ਧਰਮੀ-ਰਾਜ, ਅਥਵਾ ਗੁਰੂ ਜੀ ਦੇ ਤਖਯੱਲ ਦਾ "ਹਲੇਮੀ ਰਾਜ ਜਾਂ ਪ੍ਰਬੰਧ" ਸਥਾਪਤ ਨਹੀਂ ਕਰ ਸਕਿਆ। ਗੁਰਦੁਆਰਾ ਪ੍ਰਬੰਧ ਵਿੱਚ ਵੀ ਨਹੀਂ। "ਸਭ ਸੁਖਾਲੀ ਵੁਠੀਆ, ਇਹੁ ਹੋਆ ਹਲੇਮੀ ਰਾਜੁ ਜੀਉ" (ਮ: 5) ਦਾ ਗੁਰਵਾਕ ਸਾਡੀ ਮੰਜ਼ਲ ਹੈ। ਇਸ ਮੰਜ਼ਲ ਉੱਤੇ ਪਹੁੰਚ ਕੇ, ਗੁਰਦੁਆਰਾ ਪ੍ਰਬੰਧ ਲਈ "ਕੈਸੇ ਕਾਨੂਨੀ ਢਾਂਚੇ" ਦਾ ਝੰਜਟ ਮੁੱਕ ਜਾਵੇਗਾ।

ਸੋ, ਇਸ ਦ੍ਰਿਸ਼ਟੀ ਤੋਂ, ਸਿੱਖਾਂ ਦਾ ਧਰਮ ਤੇ ਧਰਮੀ ਰਾਜਨੀਤੀ (ਪੀਰੀ ਤੇ ਮੀਰੀ) ਵਾਕਈ ਇਕੱਠੇ ਹਨ, ਅਤੇ ਸਦਾ ਇਕੱਠੇ ਰਹਿਣੇ ਯੋਗ ਹਨ।

ਚੇਤੇ ਰਹੇ, ਗੁਰ-ਸਿੱਖਾਂ ਦੇ, ਸਮੂਹ ਦੈਵੀ ਅਥਵਾ ਧਰਮੀ ਸਿੱਧਾਂਤ — ਨੇਕੀ, ਪਿਆਰ, ਸਮਾਨਤਾ ਸਤਿ, ਸੰਤੋਖ ਤੇ ਸਰਬੱਤ ਦੀ ਸੇਵਾ ਅਤੇ ਭਲੇ ਦੀ ਲੋਚਾ, 'ਨਾਨਕ-ਝਰੋਖੇ' ਤੋਂ ਝੜਦੇ ਹਨ, ਮਜ੍ਹਬ (ਸੰਪਰਦਾਇਕਤਾ) ਦੀ ਸੰਕੀਰਣਤਾ ਤੇ ਸਿਆਸੀ ਸਵਾਰਥ ਦੀ ਕੁਟਲਤਾ ਦੇ ਛੇਕਾਂ ਤੋਂ ਨਹੀਂ।

## 9) *ਪ੍ਰਬੰਧ ਢਾਂਚਾ*

ਸੋ, ਸਿਆਣਪ ਤੇ ਸਿੱਖੀ ਅਜ਼ਮਤ ਤਾਂ ਇਸ ਵਿੱਚ ਹੀ ਹੈ ਕਿ ਆਦਰਸ਼ਕ ਤੇ ਧਰਮੀ ਗੁਰਦੁਆਰਾ ਪ੍ਰਬੰਧ ਲਈ, ਸੰਸਾਰ ਦੇ ਵੱਡੇ ਮੱਤਾਂ ਦੇ ਪ੍ਰਬੰਧ ਢਾਂਚਿਆਂ ਨੂੰ ਘੋਖ ਕੇ, ਕੋਈ ਬੇਹਤਰ, ਸੀਮਤ ਚੋਣ-ਢੰਗ ਅਪਣਾਇਆ ਜਾਵੇ। ਇਸ ਵਿੱਚ ਹੋਰ ਢਿੱਲ ਕਰਨੀ, ਹਾਨੀਕਾਰਕ ਤੇ ਮਾਰੂ ਹੈ।

ਹੋਰ ਵੀਚਾਰੋ : ਇਤਿਹਾਸ ਗਵਾਹ ਹੈ ਕਿ ਜਮਹੂਰ, ਲੋਕਾਈ ਅਥਵਾ ਜਨਤਾ ਨੂੰ ਸਦਾ ਮਹਾਨ ਆਗੂਆਂ ਵੱਲੋਂ ਹੀ ਸੇਧ ਪ੍ਰਾਪਤ ਹੁੰਦੀ ਆਈ ਹੈ। ਇੱਕ ਸ੍ਰੀ ਗੁਰੂ ਨਾਨਕ ਦੇਵ ਜੀ, ਇੱਕ ਹਜ਼ਰਤ ਮੁਹੰਮਦ ਸਾਹਿਬ, ਇੱਕ ਹਜ਼ਰਤ ਈਸਾ, ਆਦਿ, ਧਰਮ-ਆਗੂ, ਕਰੋੜਾਂ ਅਰਬਾਂ ਅਨੁਯਾਈ, ਸ਼ਰਧਾਲੂ ਪੈਦਾ ਕਰ ਸਕੇ: ਪਰ, ਅੱਜ ਸਾਰਾ ਸੰਸਾਰ ਰਲ ਕੇ ਵੀ ਇੱਕ ਗੁਰੂ ਨਾਨਕ ਪੈਦਾ ਨਹੀਂ ਕਰ ਸਕਦਾ। ਸ਼ਾਇਰ, ਸੱਚ ਬੋਲਦਾ ਹੈ :

"ਏਕ ਦਾਨਾ ਹੀ ਕਾਫੀ ਹੈ, ਤਖ਼ਲੀਦਿ ਚਮਨ ਕੇ ਲੀਏ,
ਮਰਦਿ ਵਾਹਿਦ ਸੇ, ਅਦਾਰੇ ਭੀ ਨਿਕਲ ਆਤੇ ਹੈਂ।"

ਸੰਸਾਰ ਵਿੱਚ, ਅਗਵਾਈ ਸਦਾ ਚੋਣਵੇਂ ਮਨੁੱਖਾਂ ਦੇ ਹੀ ਹਿੱਸੇ ਆਈ ਹੈ, ਖਾਸ ਕਰ ਕੇ ਅਧਿਆਤਮਕ ਖੇਤਰ ਵਿੱਚ। ਗੁਰਬਾਣੀ ਗਵਾਹ ਹੈ ਕਿ :

ੳ) "ਹੈਨਿ ਵਿਰਲੇ, ਨਾਹੀ ਘਣੇ, ਫੈਲ ਫਕੜੁ ਸੰਸਾਰੁ ॥ (ਮਹਲਾ ਪਹਿਲਾ, ਪੰ: 1411)

ਭਾਵਾਰਥ : ਸੰਸਾਰ ਵਿੱਚ ਸੂਝਵਾਨ, ਨਿਰਮਲ ਬੁੱਧ ਗਿਆਨੀ ਤੇ ਸੱਚ-ਅਚਾਰੀ, ਕਿਤੇ ਟਾਂਵੇਂ ਟਾਂਵੇਂ ਹਨ ਬਾਕੀ ਸਾਰਾ ਸੰਸਾਰ ਨਿਰਾ ਵਿਖਾਵਾ ਤੇ ਬਕਵਾਸ ਹੈ।

ਅ) "ਤੇਰਾ ਜਨੁ ਏਕੁ ਆਧੁ ਕੋਈ ॥ (ਕਬੀਰ ਜੀ, ਪੰ: 1123)

ਅੱਲਾਮਾ ਇਕਬਾਲ ਦਾ ਨਿਰਣਾ ਹੈ :

"ਹੋਤਾ ਹੈ ਕੋਹੇ ਦਸ਼ਤ ਮੇਂ, ਪੈਦਾ ਕਭੀ ਕਭੀ,
ਵੁਹ ਮਰਦ, ਜਿਸ ਕਾ ਫਿਕਰ ਕਰੇ, ਖਜ਼ਫ ਕੋ ਨਗੀਂ।"" (ਖਜ਼ਫ — ਠੀਕਰੀਆਂ)

ਭਾਵ : ਸੰਸਾਰ ਵਿੱਚ ਉਹ ਮਰਦ ਅਗੰਮੜਾ ਕਦੀ ਕਦੀ, ਕਿਤੇ ਹੀ ਪੈਦਾ ਹੁੰਦਾ ਹੈ, ਜਿਸ ਦੀ ਰੱਬਰੰਗੀ ਛੁਹ, ਠੀਕਰੀਆਂ (ਸਾਧਾਰਣ ਮਨੁੱਖਾਂ) ਨੂੰ ਨਗੀਨੇ ਬਣਾ ਦਿੰਦੀ ਹੈ।) ਲਘੂ ਦ੍ਰਿਸ਼ਟੀ, ਵਿਦਵਾਨ-ਹੱਠ ਜਾਂ ਹੋਰ ਜ਼ਾਤੀ ਮਸਹਲਤਾਂ ਤੇ ਸਵਾਰਥਾਂ ਅਧੀਨ, ਸਿੱਖਾਂ ਜੇਹੀ ਦੂਲੀ ਕੌਮ ਨੂੰ, ਨਾਕਸ ਗੁਰਦੁਆਰਾ ਪ੍ਰਬੰਧ ਦੀਆਂ ਹਾਨੀਕਾਰਕ ਧਾਰਾਵਾਂ ਵਿੱਚ ਹੀ ਉਲਝਾਈ ਤੇ ਪਲਚਾਈ ਰੱਖਣਾ, ਪੰਥ ਨਾਲ, ਨਾ ਖ਼ਿਮਾਂ ਕੀਤਾ ਜਾਣ ਵਾਲਾ ਧਰੋਹ ਹੈ, ਧੱਕਾ ਹੈ।

## 10) *ਜਥੇਦਾਰ ਸ੍ਰੀ ਅਕਾਲ ਤਖਤ ਸਾਹਿਬ ਦੀ ਪਦਵੀ*

ਜਥੇਦਾਰ ਸ੍ਰੀ ਅਕਾਲ ਤਖ਼ਤ ਸਾਹਿਬ ਨੂੰ ਕਿਸੇ ਢਿੱਲੜ ਤੇ ਭੁੱਲੜ ਸਿੱਖ ਤੋਂ ਪੁੱਛ-ਗਿੱਛ ਕਰਨ ਦੇ ਅਧਿਕਾਰ ਦਿੱਤੇ ਜਾਣ ਦੀ ਗੱਲ ਆਖੀ ਜਾਂਦੀ ਹੈ। "ਮੀਰੀ ਪੀਰੀ" ਦੇ ਜੁੜਵੇਂ ਸਿਧਾਂਤ ਅਧੀਨ ਉਹਨਾਂ ਦਾ ਇਹ ਅਧਿਕਾਰ ਧਾਰਮਿਕ ਵੀ ਹੋ ਸਕਦਾ ਹੈ ਅਤੇ ਰਾਜਨੀਤਕ ਵੀ। ਰਾਜਨੀਤਕ ਅਧਿਕਾਰਾਂ ਦੀ ਵਰਤੋਂ ਕਰਨ ਦਾ ਨੁਕਤਾ ਪੂਰਨ ਗੰਭੀਰਤਾ ਸਹਿਤ ਪਰਖ ਪੜਚੋਲ ਦਾ ਮੁਥਾਜ ਹੈ। ਮਹਾਰਾਜਾ ਰਣਜੀਤ ਸਿੰਘ ਦੀ ਖਾਲਸਾ ਸਰਕਾਰ ਵੇਲੇ ਇਸ ਅਧਿਕਾਰ ਦੀ ਵਰਤੋਂ, ਸ੍ਰੀ ਅਕਾਲ ਤਖਤ ਵੱਲੋਂ ਨਹੀਂ ਹੋਈ ਸੀ। ਕੀ, ਅੱਜ ਦੀ ਸਿੱਖ ਬਹੁਗਿਣਤੀ ਵਾਲੀ ਪੰਜਾਬ ਸਰਕਾਰ, ਜਥੇਦਾਰ ਸਾਹਿਬ ਦਾ ਹਰ ਰਾਜਨੀਤਕ ਆਦੇਸ਼ ਮੰਨਣ ਲਈ ਪਾਬੰਦ ਹੋਵੇਗੀ? ਕੇਂਦਰ

ਸਰਕਾਰ ਦੀ ਐਸੇ ਆਦੇਸ਼ ਬਾਅਦ ਕੀ ਪੁਜੀਸ਼ਨ ਹੋਵੇਗੀ ? ਕੀ ਕਿਸੇ ਪ੍ਰਜਾਤੰਤਰ-ਰਾਜ ਵਿੱਚ, ਜਿੱਥੇ, ਹਿੰਦੂ, ਸਿੱਖ, ਮੁਸਲਿਮ ਤੇ ਈਸਾਈ, ਆਦਿ, ਮੱਤਾਂ ਦੇ ਲੋਕ ਵੀ ਵਸਦੇ ਹੋਣ, ਸ੍ਰੀ ਅਕਾਲ ਤਖਤ ਸਾਹਿਬ ਦੇ ਰਾਜਨੀਤਕ ਹੁਕਮਨਾਮੇ ਲਾਗੂ ਹੋ ਸਕਣਗੇ ? ਜਦ, ਜੇ ਕਿਤੇ ਪੰਜਾਬ ਵਿੱਚ ਵੱਧ ਅਧਿਕਾਰਾਂ ਵਾਲੀ ਜਾਂ ਸੁਤੰਤਰ ਖਾਲਸਾ ਸਰਕਾਰ ਬਣ ਜਾਵੇ, ਤਾਂ ਉਹ ਸਰਕਾਰ ਇਸ ਦੁਹਰੀ ਅਧਿਕਾਰ-ਸੱਤਾ ਦੀ ਕਿਵੇਂ ਵਿਵਸਥਾ (ਏਕੀਕਰਨ) ਕਰੇਗੀ ? ਇਹ ਅਤੇ ਅਜਿਹੇ ਹੋਰ ਯਥਾਰਥ ਪ੍ਰਸ਼ਨ, ਵੱਡੀ ਘੋਖ ਅਤੇ ਬਾਦਲੀਲ ਤੇ ਢੁਕਵੇਂ ਉੱਤਰ ਤੇ ਹੱਲ ਦੇ ਮੁਥਾਜ ਹਨ।

ਮੇਰੀ ਹਾਰਦਿਕ ਇੱਛਾ ਹੈ ਕਿ ਸ੍ਰੀ ਅਕਾਲ ਤਖਤ ਸਾਹਿਬ ਦੇ ਜਥੇਦਾਰ ਸਾਹਿਬ ਨੂੰ ਸਰਬ-ਸ੍ਰੇਸ਼ਟ ਤੇ ਉੱਚ ਅਧਿਕਾਰੀ ਸੱਤਾ ਪ੍ਰਾਪਤ ਹੋਵੇ, ਪਰ ਵਰਤਮਾਨ ਜੁੱਗ ਦੇ ਬਦਲੇ ਰਾਜਨੀਤਕ ਹਾਲਾਤ ਤੇ ਅਮਲੀ ਵਰਤੋਂ ਵਿਚਾਰ ਨੂੰ ਧਿਆਨ ਵਿੱਚ ਰੱਖ ਕੇ ਹੀ, ਦੀਰਘ ਦ੍ਰਿਸ਼ਟੀ ਨਾਲ, ਇਸ ਸੰਬੰਧ ਵਿੱਚ ਦਰੁਸਤ ਤੇ ਦੂਰ-ਰੱਸ ਫੈਸਲੇ ਕਰਨੇ ਯੋਗ ਹਨ। ਜਲਦਬਾਜ਼ੀ ਵਿੱਚ ਕੀਤੀ ਕਾਰਵਾਈ ਉਲਝਣਾਂ ਤੇ ਹਾਨੀ ਦਾ ਕਾਰਨ ਬਣ ਸਕਦੀ ਹੈ। ਇਹ ਅਧਿਕਾਰ-ਸੱਤਾ ਦੋ ਧਾਰਾ ਖੰਡਾ ਹੈ। ਨਾਅਹਿਲ ਵਿਅਕਤੀ ਵੱਲੋਂ ਇਸ ਦੀ ਕਿਸੇ ਪ੍ਰਕਾਰ ਵੀ ਵਰਤੋਂ ਹੋ ਸਕਦੀ ਹੈ। ਇਸ ਵਰਤੋਂ ਦਾ ਨਿਰਭਰ ਜਥੇਦਾਰ ਜੀ ਦੀ ਨਿਰਮਲ ਸ਼ਖਸੀਅਤ ਆਦਿ ਗੁਣਾਂ ਅਤੇ ਉੱਚਤਮ ਵਿਉਂਤ-ਬੰਦੀ ਉੱਤੇ ਹੈ। ਚੇਤੇ ਰਹੇ ਕਿ ਹਰੇਕ ਪਦਵੀ, ਕਿਸੇ ਵਿਅਕਤੀ ਦੀ ਵਡਿੱਤਣ ਤੇ ਸ਼੍ਰੇਸ਼ਟਾ ਨਾਲ ਮਹਾਨ ਹੁੰਦੀ ਹੈ, ਅਤੇ ਸੰਬੰਧਤ ਵਿਅਕਤੀ ਵੀ, ਵੱਡੀ ਤੇ ਉੱਚ ਪਦਵੀ ਦੁਆਰਾ ਉੱਚਾ ਹੁੰਦਾ ਹੈ। ਸੋ, ਜਥੇਦਾਰ ਸ੍ਰੀ ਅਕਾਲ ਤਖਤ ਸਾਹਿਬ ਅਥਵਾ ਬਾਕੀ ਤਖਤਾਂ ਦੇ ਜਥੇਦਾਰਾਂ ਅਤੇ ਹਰਿਮੰਦਰ ਸਾਹਿਬ ਦੇ ਹੈਂਡ ਗ੍ਰੰਥੀ ਦੀ ਚੋਣ ਤੇ ਨਿਯੁਕਤੀ ਐਸੇ ਢੰਗ ਨਾਲ ਹੋਵੇ ਕਿ ਸਰਬ-ਸ਼੍ਰੇਸ਼ਟ, ਗਹਿਰ, ਗੰਭੀਰ, ਦ੍ਰਿੜ੍ਹ, ਨਿਰਪੱਖ ਅਤੇ ਸੁਯੋਗ ਤੇ ਅਧਿਕਾਰੀ ਵਿਅਕਤੀ ਹੀ ਇਹਨਾਂ ਪਰਮਪੂਜ ਥਾਵਾਂ ਉੱਤੇ ਸੁਭਾਇਮਾਨ ਹੋ ਸੱਕਣ। ਇਹ ਥਾਵਾਂ ਵਿਦਵਾਨ ਤੇ ਕਰਨੀ ਪ੍ਰਧਾਨ, "ਆਲਮ ਬਾ ਅਮਲ", ਗੁਰਸਿੱਖਾਂ ਲਈ ਹਨ; ਲਿਹਾਜ਼, ਮੁਲਾਹਜ਼ੇ ਜਾਂ ਧੜੇਬੰਦੀ ਦੇ ਆਧਾਰ ਉੱਤੇ ਚੁਣੇ ਨਾਅਹਿਲ ਲੋਕਾਂ ਲਈ ਨਹੀਂ। ਬ-ਹਰ ਹਾਲ, ਜਥੇਦਾਰ ਜੀ ਲਈ, ਇੱਕ ਧੜੇ-ਰਹਿਤ ਤੇ ਧਾਰਮਿਕ ਵਿਦਵਾਨਾਂ ਦੀ ਸਲਾਹਕਾਰ ਕਮੇਟੀ ਦਾ ਹੋਣਾ ਅਤਿਅੰਤ ਜ਼ਰੂਰੀ ਹੈ, ਜੋ ਪੇਸ਼ ਆਏ ਹਰ ਮਸਲੇ ਨੂੰ ਸਾਰੇ ਪੱਖਾਂ ਤੋਂ ਘੋਖ ਵੀਚਾਰ ਕੇ ਬਹੁਤ ਦੂਰ-ਰਸ ਤੇ ਦਰੁਸਤ ਸਲਾਹ ਦੇ ਸਕੇ।

## 11) *ਸਨਿਮਰ ਬਿਨੈ*

ਮੇਰੀ ਜ਼ਿੰਦਗੀ ਦਾ ਵਧੇਰੇ ਹਿੱਸਾ, ਕੋਈ ਸੱਠ ਕੁ ਸਾਲ, ਧਰਮ-ਪ੍ਰਚਾਰ ਅਤੇ ਧਾਰਮਿਕ ਸੰਸਥਾਵਾਂ ਨਾਲ ਸੰਬੰਧਤ ਰਿਹਾ ਹੈ। ਸ਼੍ਰੋਮਣੀ ਕਮੇਟੀ ਵੱਲੋਂ ਚਲਾਏ ਸਿੱਖ ਮਿਸ਼ਨ, ਹਾਪੜ (ਯੂ.ਪੀ.), ਸਿੱਖ ਮਿਸ਼ਨ, ਅਲੀਗੜ੍ਹ (ਯੂ.ਪੀ.), ਯੂ.ਪੀ. ਸਿੱਖ ਮਿਸ਼ਨ ਅਕੋਲਾ, ਸਿੱਖ ਮਿਸ਼ਨ, ਜਵਾਲੀ ( ਹਿਮਾਚਲ ਪ੍ਰਦੇਸ਼) ਤੇ ਪੰਜਾਬ-ਪ੍ਰਚਾਰ ਨਾਲ ਮੈਨੂੰ ਵਰ੍ਹਿਆਂ ਬੱਧੀ ਵਾਬਸਤਾ ਰਹਿਣ ਦਾ ਸੁਭਾਗ ਪ੍ਰਾਪਤ ਹੋਇਆ ਹੈ। ਮੈਂ ਪੂਰੀ ਈਮਾਨਦਾਰੀ ਤੇ ਸ਼ਿੱਦਤ ਨਾਲ ਮਹਿਸੂਸ ਕਰਦਾ ਹਾਂ ਕਿ ਸਮੂਹ ਨਾਨਕ ਨਾਮ ਲੇਵਾ ਸੰਪ੍ਰਦਾਵਾਂ ਨੂੰ, ਜਿਹਾ ਕਿ ਨਾਨਕ-ਪੰਥੀਆਂ, "ਅਸਲੀ ਨਿਰੰਕਾਰੀਆਂ", ਵਣਜਾਰਿਆਂ, ਨਿਰਮਲਿਆਂ, ਸਹਜਧਾਰੀਆਂ ਤੇ ਸਿੰਧੀ ਸਿੱਖਾਂ ਨੂੰ, ਹਰ ਹਾਲਤ, ਕਿਸੇ ਨਾ ਕਿਸੇ ਸ਼ਕਲ ਵਿੱਚ, ਪੰਥ ਨਾਲ ਜੋੜਨ ਦੀ, ਨਵੇਂ ਐਕਟ ਵਿੱਚ ਵਿਵਸਥਾ ਹੋਣੀ ਚਾਹੀਦੀ ਹੈ। ਇਹੀ ਇਸ ਐਕਟ ਦਾ, ਨੁਕਤਾ ਤੇ ਉਦੇਸ਼ ਹੋਵੇ। ਇਹ ਮਕਸਦ ਪ੍ਰਜਾਤੰਤਰੀ ਢੰਗ ਦੀਆਂ ਚੋਣਾ ਨਾਲ ਹੱਲ ਹੋਣਾ ਅਸੰਭਵ ਹੈ। "ਨਾਮਜ਼ਦਗੀ" ਦੀ ਸੁਜੋਗ ਵਰਤੋਂ ਹੋਵੇ।

ਜੇ ਜਗਤ-ਗੁਰੂ ਬਾਬੇ ਦੇ ਸਰਬ-ਦੇਸ਼ੀ, ਸਰਬ-ਕਾਲੀ ਅਤੇ ਮਾਨਵ-ਜਗਤ ਧਰਮ ਦੀ ਅਮਰ ਤੇ ਕਲਿਆਣਕਾਰੀ ਗਾਥਾ, ਸਮਸਤ ਸੰਸਾਰ ਦੀਆਂ ਪਿਆਰ, ਧਰਮ ਤੇ ਮੈਤਰੀ-ਭਾਵ ਤੋਂ ਭੁੱਖੀਆਂ ਰੂਹਾਂ ਤੱਕ ਪਹੁੰਚਾਉਣਾ ਮਕਸੂਦ ਹੈ, ਤਾਂ ਪ੍ਰਬੰਧ-ਢਾਂਚਾ ਅਜਿਹਾ ਹੋਵੇ, ਜਿਸ ਨਾਲ ਜਗਤ-ਗੁਰੂ ਬਾਬੇ ਦਾ ਜਗਤ-ਧਰਮ ਸੰਸਾਰ ਵਿੱਚ ਫੈਲੇ। ਯਾਦ ਰੱਖੋ, ਪਾਟੋਧਾੜ (ਪਾਰਟੀਬਾਜ਼ੀ) ਵਾਲੇ ਗ਼ਲਤ ਪ੍ਰਬੰਧ-ਢਾਂਚੇ ਅਧੀਨ ਕੋਈ ਵੀ ਐਕਟ, ਸਿੱਖ ਕੌਮ ਲਈ, ਉਹ ਸੇਹ ਦਾ ਤੱਕਲਾ ਸਿੱਧ ਹੋਵੇਗਾ, ਕਿ ਸਾਡੇ ਵਕਾਰ ਦੀ ਰਹਿੰਦੀ ਖੂੰਹਦੀ ਤਪੜੀ ਵੀ ਰੁਲ ਜਾਵੇਗੀ। ਪਿਛਲੇ ਤਜ਼ਰਬਿਆਂ ਨੂੰ ਘੋਖ ਕੇ, ਐਸਾ ਐਕਟ ਬਣਨਾਯੋਗ ਹੈ ਜੋ ਕੌਮ ਨੂੰ ਸੰਸਾਰ ਦੇ ਸਮੂਹ ਧਰਮਾਂ ਵਿੱਚ ਸਾਹਿਬੀ ਅਥਵਾ

ਤਖਤ ਪ੍ਰਦਾਨ ਕਰੇ, ਨਾ ਕਿ ਤਖਤਾ, ਸਤਿਗੁਰੂਆਂ ਦੀਆਂ ਖੁਸ਼ੀਆਂ, ਨਾ ਕਿ ਖ਼ਫ਼ਗੀ।

12) *ਸਾਰ*

ਪਹਿਲਾ, 1925, ਵਾਲਾ ਗੁਰਦੁਆਰਾ ਐਕਟ, ਲੋਕ-ਤੰਤਰੀ ਢੰਗ ਦੀ ਨਾ-ਤਜਰਬੇਕਾਰੀ ਹੋਣ ਕਰ ਕੇ, ਉਤਸ਼ਾਹ-ਭਰਪੂਰ ਆਸ਼ਾਵਾਂ ਅਧੀਨ, ਸਿੱਖ ਕੋਮ ਨੇ ਪ੍ਰਵਾਨ ਤੇ ਪ੍ਰਾਪਤ ਕਰ ਲਿਆ ਸੀ। ਚਤੁਰ ਅੰਗ੍ਰੇਜ਼ ਹਕੂਮਤ ਦੀ ਇਹ ਸਾਡੇ ਨਾਲ ਦਾਨੀ ਦੁਸ਼ਮਣੀ ਸੀ। ਵਰਨਾ, ਜੇ ਉਹ ਸਿੱਖ ਕੌਮ ਦੀ ਦਿਲੋਂ ਹਿਤੂ ਹੁੰਦੀ ਤਾਂ ਆਪਣੇ ਗਿਰਜਾ-ਘਰਾਂ ਦੇ ਸਫਲ ਪ੍ਰਬੰਧ ਦੀ ਰੋਸ਼ਨੀ ਵਿਚ ਸਿੱਖ ਲੀਡਰਾਂ ਅਥਵਾ ਕੌਮ ਨੂੰ ਇਸ ਦਾ ਨੇਕੋ ਬਦ (ਚੰਗਾ ਮੰਦਾ) ਪਹਿਲਾਂ ਜ਼ਿਹਨਨਸ਼ੀਨ ਕਰਾਉਣ ਦਾ ਧਰਮ ਪਾਲਦੀ। ਪਰ ਰਾਜਨੀਤੀ ਵਿੱਚ ਕੋਣ ਕਿਸੇ ਦਾ ਧਰਮੀ ਮਿੱਤਰ ਹੁੰਦਾ ਹੈ। ਅਸੀਂ ਮੋਰਚਿਆਂ ਤੇ ਕੁਰਬਾਨੀਆਂ ਦੁਆਰਾ, ਅੰਗ੍ਰੇਜ਼ ਹਕੂਮਤ ਨੂੰ ਜਿੱਚ ਕਰ ਕੇ, ਸ਼ਿਕਸਤ ਦੇ ਕੇ, ਗੁਰਦੁਆਰਿਆਂ ਦਾ ਪ੍ਰਬੰਧ ਉਸ ਪਾਸੋਂ ਖੋਹਿਆ ਸੀ। ਉਹ ਇਸ ਦੇ ਦੁੱਧ ਵਿੱਚ ਜਿੰਨੀਆਂ ਮੇਂਗਣਾਂ ਪਾ ਸਕਦਾ ਸੀ, ਉਸ ਨੇ ਪਾਈਆਂ, ਅਤੇ ਅਸੀਂ ਇਹ ਪ੍ਰਵਾਨੀਆਂ। ਪਰ, ਅਸੀਂ ਹਾਂ, ਕਿ ਅੱਜ ਤੱਕ, ਇਸ ਵਿੱਚ ਬੁਨਿਆਦੀ ਤੌਰ ਉਤੇ ਨਿਰੋਏ ਸੁਧਾਰ ਨਹੀਂ ਕਰ ਕਰਾ ਸਕੇ। ਇਸ ਵਿੱਚ ਸਭ ਤੋਂ ਵੱਡਾ ਅੜਿੱਕਾ ਰਹੇ ਹਨ, ਸੁਧਾਰ ਕਰਨ ਵਾਲੇ ਰਾਜਨੀਤਕ ਲੀਡਰ, ਜੋ ਸਦਾ ਆਪਣੀ ਸਿਆਸੀ ਸੱਤਾ ਦੀ ਪਕੜ ਦੇ ਸਵਾਰਥ ਅਧੀਨ, ਪੰਥ ਦੀ ਭਲਾਈ ਨੂੰ ਖੱਡ ਵਿੱਚ ਸੁੱਟਣ ਲਈ, ਤਿਆਰ ਰਹਿੰਦੇ ਹਨ। ਪੰਥਕ-ਦਰਦ, ਦੂਰ-ਦ੍ਰਿਸ਼ਟਤਾ, ਦਲੇਰੀ ਤੇ ਤਿਆਗ ਨਾਲ ਅੱਜ ਵੀ ਕੌਮ ਦੀ ਬਿਗੜੀ ਬਣ ਸਕਦੀ ਹੈ। "ਦ੍ਰਿੜ੍ਹ ਰਹੇ ਕਿ ਗੁਰੂ ਗ੍ਰੰਥ ਅਥਵਾ ਗੁਰਦੁਆਰਿਆਂ ਦੀ ਰਹੇਗੀ, ਤਾਂ ਹੀ ਪੰਥ ਦੀ ਰਹੇਗੀ।" ਭਾਵੇਂ ਗ੍ਰੰਥ ਤੇ ਪੰਥ ਆਪਸ ਵਿੱਚ ਓਤ ਪੋਤ ਹਨ, ਪਰ ਪਹਿਲਾਂ ਗੁਰੂ ਗ੍ਰੰਥ ਹੈ ਅਤੇ ਫੇਰ ਪੰਥ :

"ਗ੍ਰੰਥ ਕੀ ਰਹੀ, ਤੋ ਪੰਥ ਕੀ ਰਹੇਗੀ, ਨਾਥ,
ਗ੍ਰੰਥ ਜੋ ਨ ਰਹਾ ਤੋ ਪੰਥ ਕੌਣ ਜਾਣੇਗਾ ?" (ਹਰਿਭਜਨ ਸਿੰਘ)

ਗੁਰਦੁਆਰਾ ਪ੍ਰਬੰਧ ਦਾ ਸਰਸਰੀ ਜਿਹਾ ਖਰੜਾ, ਜਿਹੜਾ ਮਾਸਟਰ ਤਾਰਾ ਸਿੰਘ ਜੀ ਦੀ ਸੰਮਤੀ ਸਹਿਤ "ਵਰਤਮਾਨ" ਮਿਤੀ 27 ਮਈ, 1957, ਵਿੱਚ ਛਪਿਆ ਸੀ, ਉਸ ਦੀਆਂ ਕੁੱਝ ਇੱਕ ਮੋਟੀਆਂ ਮੋਟੀਆਂ ਮਦਾਂ ਸਨ :

1) ਸਿੱਖਾਂ ਦੇ ਵਿਸ਼ੇਸ਼ ਧਾਰਮਿਕ ਵਰਗਾਂ ਦੇ ਰਹਿਤ-ਵਾਨ ਗੁਰਸਿੱਖ ਵਿਅਕਤੀਆਂ ਤੇ ਧਰਮੀ ਬੁੱਧੀਵਾਨਾਂ ਦੇ ਇਲੈਕਟੋਰਲ ਕਾਲਜ ਰਾਹੀਂ ਜਾਂ ਕਿਸੇ ਹੋਰ ਚੰਗੇਰੇ ਢੰਗ ਨਾਲ, ਚੋਣ ਕੇਵਲ ਪ੍ਰਧਾਨ ਦੀ ਹੀ ਹੋਵੇ, ਜਿਸ ਦੀ ਆਯੂ 30 ਸਾਲ ਤੋਂ ਘੱਟ ਨਹੀਂ ਹੋਵੇਗੀ; ਜੋ ਜੀਵਨ-ਵਾਲਾ ਪੂਰਨ ਗੁਰਸਿੱਖ, 'ਨਿੱਤਨੇਮੀ ਤੇ ਵਿਦਵਾਨ' ਹੋਵੇਗਾ। ਆਮ ਕਰਕੇ ਉਹ ਘੱਟ ਤੋਂ ਘੱਟ ਗ੍ਰੈਜੂਏਟ ਵੀ ਹੋਵੇਗਾ, ਆਦਿ, ਆਦਿ। ਉਸ ਦੀ ਪ੍ਰਧਾਨਗੀ ਦੀ ਅਵਧੀ ਚਾਰ ਸਾਲ ਹੋਵੇਗੀ ਅਤੇ ਉਹ ਦੋ ਵੇਰਾਂ ਤੋਂ ਵੱਧ ਵੇਰ, ਲਗਾਤਾਰ ਪ੍ਰਧਾਨ ਨਹੀਂ ਬਣ ਸਕੇਗਾ। ਹਾਂ, ਚਾਰ ਸਾਲ ਦੇ ਵਕਫ਼ੇ ਤੋਂ ਬਾਅਦ ਉਹ ਪ੍ਰਧਾਨ ਦੇ ਪਦ ਲਈ ਫੇਰ ਖੜ੍ਹਾ ਹੋ ਸਕਦਾ ਹੈ। ਉਹ ਕਿਸੇ ਸਿਆਸੀ ਪਾਰਟੀ ਦਾ ਮੈਂਬਰ ਨਹੀਂ ਹੋਵੇਗਾ, ਅਤੇ ਪ੍ਰਧਾਨ ਦੇ ਪਦ ਤੋਂ ਰਿਟਾਇਰ ਹੋਣ ਉਪਰੰਤ ਵੀ, ਉਹ ਜੀਵਨ-ਪ੍ਰਯੰਤ ਕਿਸੇ ਸਿਆਸੀ ਧੜੇ ਦਾ ਮੈਂਬਰ ਜਾਂ ਪਦ-ਅਧਿਕਾਰੀ ਨਹੀਂ ਬਣੇਗਾ। ਉਸ ਨੂੰ ਪ੍ਰਧਾਨਗੀ ਦੇ ਸੇਵਾ-ਕਾਲ ਵਿੱਚ ਯੋਗ ਆਨਰੇਰੀਅਮ ਮਿਲੇਗਾ ਅਤੇ ਰਿਟਾਇਰ ਹੋਣ ਉਪਰੰਤ ਵੀ (ਜੇ ਉਹ ਚਾਹੇ ਤਾਂ) ਨਿਯਤ ਵਜ਼ੀਫਾ ਆਦਿ ਦਿੱਤਾ ਜਾ ਸਕੇਗਾ।

2) ਉਹ 11 ਤੋਂ ਲੈ ਕੇ 21 ਮੈਂਬਰਾਂ ਦੀ ਇੱਕ ਵਰਕਿੰਗ ਕਮੇਟੀ ਨਾਮਜ਼ਦ ਕਰੇਗਾ, ਜੋ ਰਹਿਤ ਬਹਿਤ ਵਿੱਚ ਪੱਕੇ, "ਮਾਰੂ ਨਸ਼ਿਆਂ ਤੋਂ ਨਜਾਤ" ਤੇ ਨਿਯਤ ਹੱਦ ਤੱਕ ਵਿੱਦਿਅਕ ਯੋਗਤਾ ਦੇ ਮਾਲਿਕ ਹੋਣਗੇ ਅਤੇ ਸਿਆਸੀ ਪਾਰਟੀਆਂ ਤੋਂ ਕਤਅਨ ਅਲੱਗ ਥਲੱਗ।

3) ਗੁਰਦੁਆਰਿਆਂ ਵਿੱਚ ਸੇਵਾ ਕਰਨ ਵਾਲੇ ਗ੍ਰੰਥੀ ਸਿੰਘਾਂ ਤੇ ਹੋਰ ਮੁਲਾਜ਼ਮਾਂ ਦੀਆਂ ਵਿੱਦਿਅਕ ਤੇ ਧਾਰਮਿਕ ਯੋਗਤਾਵਾਂ ਮੁਕੱਰਰ ਹੋਣਗੀਆਂ ਅਤੇ ਨਿਯਤ ਗੁਰਦੁਆਰਾ ਸਰਵਿਸ ਬੋਰਡ ਰਾਹੀਂ ਉਸੇ ਵਿਅਕਤੀ ਨੂੰ ਗੁਰਦੁਆਰੇ ਦੀ ਸੇਵਾ ਵਿੱਚ ਲਿਆ ਜਾਵੇਗਾ, ਜੋ ਇਹ ਪ੍ਰਣ-ਪੱਤਰ ਵੀ ਦੇਵੇ ਕਿ ਉਹ ਸ਼੍ਰੋਮਣੀ ਕਮੇਟੀ ਦੇ

ਨਿਯਮਾਂ ਤੇ ਪੰਥਕ ਰਹਿਤ ਮਰਯਾਦਾ ਦਾ ਪਾਬੰਦ ਤੇ ਧਾਰਨੀ ਹੋਵੇਗਾ, ਅਤੇ ਸਰਵਿਸ ਸਮੇਂ ਜਥੇਬੰਦਕ ਰਾਜਨੀਤੀ ਵਿੱਚ ਕਤਅੱਨ ਹਿੱਸਾ ਨਹੀਂ ਲਵੇਗਾ।

4) ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੂੰ ਕੁਰਪਸ਼ਨ ਤੋਂ ਪਾਕ ਰੱਖਣ ਲਈ ਇੱਕ ਜਾਂ ਤਿੰਨ ਮੈਂਬਰੀ ਗੁਰਦੁਆਰਾ ਜੁਡੀਸ਼ੀਅਲ ਕਮਿਸ਼ਨ ਕਾਇਮ ਕੀਤਾ ਜਾਵੇਗਾ, ਆਦਿ, ਆਦਿ।

5) ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਬਣਤਰ ਦੇ ਨਮੂਨੇ ਉੱਤੇ ਹੀ ਬਾਕੀ ਸਰਬੱਤ ਗੁਰਦੁਆਰਿਆਂ ਦੇ ਪ੍ਰਬੰਧਕ-ਢਾਂਚੇ ਘੜੇ ਜਾਣਗੇ, ਤੇ ਇਹ ਸਭ ਸ਼੍ਰੋ: ਕਮੇਟੀ ਨਾਲ ਸੰਬੰਧਤ ਹੋਣਗੇ।

ਸੰਬੰਧਤ ਲੇਖ ਵਿੱਚ ਉਪ੍ਰੋਕਤ ਭਾਵ ਦੀਆਂ ਤੇ ਬਹੁਤ ਸਾਰੀਆਂ ਹੋਰ, ਜੋ ਵੀ ਤਜਵੀਜ਼ਾਂ ਦਿੱਤੀਆਂ ਗਈਆਂ ਸਨ, ਉਹ ਕਿਸੇ ਤਰ੍ਹਾਂ ਵੀ ਆਖ਼ਰੀ ਨਿਰਣਾ ਨਹੀਂ ਸੀ, ਐਵੇਂ ਗੱਲ ਤੋਰਨ ਦਾ ਵਸੀਲਾ ਸੀ। ਮਕਸਦ ਤੇ ਨਿਸ਼ਾਨਾ ਕੇਵਲ ਇਹ ਸੀ ਕਿ ਗੁਰਦੁਆਰਿਆਂ ਦਾ ਪ੍ਰਬੰਧ ਅਜਿਹਾ ਹੋਵੇ, ਜੋ ਗੁਰਧਾਮਾਂ ਨੂੰ ਸਹੀ ਅਰਥਾਂ ਵਿੱਚ, ਸਿੱਖੀ ਜੀਵਨ ਦੇ ਸੋਮੇ ਬਣਾ ਸਕੇ, ਨਾ ਕਿ ਸਿਆਸੀ ਚੌਧਰ ਦੇ ਅੱਡੇ ਅਤੇ ਧੜੇ-ਬੰਦੀ ਦੇ ਅਖਾੜੇ। ਸਿੱਖ ਨੂੰ ਧਰਮ ਦਾ ਨਿਰਮਲ ਭਉ ਤੇ ਕਾਨੂੰਨ-ਦੰਡ ਦਾ ਭੈ ਹੋਣਾ ਲਾਜ਼ਮੀ ਹੈ।

### *ਅੰਤਮ ਜੋਦੜੀ*

ਇਹ ਗੱਲ ਬੜੇ ਹਰਖ ਤੇ ਵਿਗਾਸ ਵਾਲੀ ਹੈ ਕਿ ਸੰਸਾਰ ਵਿੱਚ ਗੁਰਸਿੱਖ, ਆਪਣੇ ਕਾਰੋਬਾਰ ਲਈ ਜਿੱਥੇ ਵੀ ਗਏ ਹਨ, ਉੱਥੇ, ਉਨ੍ਹਾਂ ਦਾ ਸਭ ਤੋਂ ਪਹਿਲਾ ਪ੍ਰਯੋਜਨ ਤੇ ਉਦੇਸ਼ ਪ੍ਰਭਾਵਸ਼ਾਲੀ ਧਰਮਸ਼ਾਲ, ਗੁਰਦੁਆਰੇ ਦੀ ਸਥਾਪਨਾ ਕਰਨਾ ਰਿਹਾ ਹੈ। ਦੇਸ਼ ਵਿੱਚ ਕਾਰ-ਸੇਵਾ ਵਾਲੇ ਬਾਬਿਆਂ ਨੇ ਕ੍ਰੋੜਾਂ ਰੁਪਏ ਖਰਚ ਕਰ ਕੇ, ਬਹੁਤੀ ਥਾਈਂ ਗੁਰਦੁਆਰਿਆਂ ਦੀਆਂ ਸ਼ਾਨਦਾਰ ਇਮਾਰਤਾਂ ਖੜ੍ਹੀਆਂ ਕੀਤੀਆਂ ਹਨ। ਉੱਪਰ ਸੋਨੇ ਦੇ ਕਲਸ਼ ਵੀ ਸਜਾਏ ਹਨ। ਇਹ ਸਭ ਕੁੱਝ ਸ਼ੋਭਨੀਕ ਹੈ, ਪਰ ਸੋਚਣ ਵੀਚਾਰਨ ਵਾਲੀ ਸਮੱਸਿਆ ਇਹ ਹੈ ਕਿ ਜੇ ਗੁਰਦੁਆਰੇ ਵਿੱਚ ਗੁਰਮੱਤ ਤੇ ਗੁਰਬਾਣੀ-ਵੀਚਾਰ ਦੀ ਗੱਲ ਨਹੀਂ ਹੋਣੀ, ਅਤੇ ਅੱਲਾਮਾ ਇਕਬਾਲ ਦੇ ਸ਼ੇਅਰ ਵਾਲੀ ਹੋਣੀ ਹੀ ਵਰਤਣੀ ਹੈ, ਤਾਂ ਇਹ 'ਸਭੈ ਟੋਲ ਵਿਣਾਸ' ਵਾਲਾ ਦੁਖਾਂਤ ਹੋਵੇਗਾ :

"ਮਸਜਦ ਤੋ ਬਨਾ ਲੀ ਸ਼ਬ ਭਰ ਮੇਂ, ਈਮਾਂ ਕੀ ਹਰਾਰਤ ਵਾਲੋਂ ਨੇ,<br>
ਮਨ ਅਪਨਾ ਪੁਰਾਨਾਂ ਪਾਪੀ ਹੈ, ਬਰਸੋਂ ਸੇ ਨਿਮਾਜ਼ੀ ਬਨ ਨ ਸਕਾ।<br>
ਇਕਬਾਲ ਬੜਾ ਉਪਦੇਸ਼ਕ ਹੈ, ਮਨ ਬਾਤੋਂ ਸੇ ਮੋਹ ਲੇਤਾ ਹੈ :<br>
ਗੁਫਤਾਰ ਕਾ ਗਾਜ਼ੀ ਬਨਤਾ ਹੈ, ਕਿਰਦਾਰ ਦਾ ਗਾਜ਼ੀ ਬਨ ਨ ਸਕਾ।"

ਹਾਂ ਜੀ : "ਜਹ ਕਰਣੀ ਤਹ ਪੂਰੀ ਮਤਿ ॥ ਕਰਣੀ ਬਾਝਹੁ ਘਟੇ ਘਟਿ ॥" (ਮ: ਪਹਿਲਾ, ਪੰ: 25) ਤਥਾਂ : "ਓਨ੍ਹੀ ਮੰਦੈ ਪੈਰੁ ਨ ਰਖਿਓ, ਕਰਿ ਸੁਕ੍ਰਿਤੁ ਧਰਮੁ ਕਮਾਇਆ ॥" (ਵਾਰ ਆਸਾ) ਵਾਲੀ ਬਿਰਤੀ ਤੇ ਕਾਰ, ਸਾਡੀ ਮੱਤ ਨੂੰ ਨਿਰਮਲ ਤੇ ਉੱਜਲਾ ਕਰ ਦੇਵੇਗੀ ਤੇ ਇਸਦੇ ਫਲਸਰੂਪ ਅਸੀਂ ਸੰਸਾਰ ਵਿੱਚ, ਸ਼ਾਂਤੀ ਤੇ ਸਾਂਝ ਵਰਤਾਉਣ ਵਾਲੇ ਉਪਕਾਰੀ ਸਨਮੁਖ, ਤੇ ਫੇਰ, ਗੁਰਮੁਖ ਸਿੱਖ ਹੋ ਨਿੱਬੜਾਂਗੇ। ਇਹੀ ਸਿੱਖ ਦੀ ਪਰਮ ਮੰਜ਼ਲਿ ਮਕਸੂਦ ਹੈ।

¤

*Blessed is this spot where is chanted the Lord's praise :*<br>
*Here the Lord has Himself lodged welfare and*<br>
*well-being.*

*— Guru Granth Sahib, p. 197*

¤